# ਚਰਿਤ੍ਰੋ ਪਖ੍ਯਾਨ
# ਵਿਸ਼ਾ-ਵਸਤੂ ਤੇ ਸਾਰਾਂਸ਼

ਲੇਖਕ :
ਕੰਵਰਅਜੀਤ ਸਿੰਘ

ਪ੍ਰਕਾਸ਼ਕ
ਗੁਰਮਤਿ ਵਿਚਾਰ ਕੇਂਦਰ, ਸਿਉਨਾ ਰੋਡ, ਪਟਿਆਲਾ

**Charitro Pakhyan Visha Vastu Ate Saransh**

by

**KANWAR AJIT SINGH**

**Publications**
Gurmat Vichar Kendar
Seona Road, Patiala

---

**ਕੰਵਰ ਅਜੀਤ ਸਿੰਘ**
20/77, ਰਣਜੀਤ ਨਗਰ, ਜੀ-ਬਲਾਕ
ਸਿਉਨਾ ਰੋਡ, ਪਟਿਆਲਾ
ਫੋਨ : 0175-2359328
ਮੋਬਾ.: 98151-56818, 95018-77116
e-mail : sdkajitsingh@yahoo.co.in
www : gurmatvichar.info
www : gurmatvichar.org

**ਪਹਿਲੀ ਵਾਰ : ਨਵੰਬਰ 2015 (1000 ਕਾਪੀ)**



ਲੇਜ਼ਰ ਟਾਈਪ ਸੈਟਿੰਗ :
**ਕੱਕੜ ਕੰਪਿਊਟਰ, ਪਟਿਆਲਾ**
95696-30588

ਪ੍ਰਿੰਟਰਜ਼ :
**ਡੈਫੋਡਿਲਜ਼ ਪ੍ਰਿੰਟਰਜ਼**,
ਫੈਕਟਰੀ ਏਰੀਆ, ਪਟਿਆਲਾ

ਕੀਮਤ : 50/- ਰੁਪਏ

# ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥

ਕਾਦਰ ਨੇ ਕੁਦਰਤ ਦੇ ਇਸ ਖੇਡ-ਤਮਾਸ਼ੇ ਵਿੱਚ ਵਾਧਾ ਕਰਨ ਅਤੇ ਸੁੰਦਰਤਾ ਪੈਦਾ ਕਰਨ ਲਈ, ਪਰਕਿਰਤੀ ਵਿੱਚ ਨਰ ਅਤੇ ਮਦੀਨ ਸਾਜ ਕੇ ਅਦਭੁਤ ਖੇਡ ਬਣਾਈ ਹੈ। ਉੱਚ ਬੌਧਿਕਤਾ ਵਾਲੇ ਮਹਾਨ ਚਿੰਤਕਾਂ ਦਾ ਕਹਿਣਾ ਹੈ ਕਿ ਜਦ ਤੋਂ ਮਨੁੱਖ-ਮਾਤਰ ਨੂੰ ਆਪਣੇ ਨਰ ਅਤੇ ਮਦੀਨ ਹੋਣ ਦਾ ਅਹਿਸਾਸ ਪੈਦਾ ਹੋਇਆ ਹੈ, ਆਪਣੇ ਅੰਗਾਂ ਨੂੰ ਢੱਕਣ ਦੀ ਲੋੜ ਮਹਿਸੂਸ ਹੋਈ, ਉਸ ਵੇਲੇ ਮਨੁੱਖੀ ਸੱਭਿਅਤਾ ਦਾ ਵਿਕਾਸ ਸ਼ੁਰੂ ਹੋਇਆ ਹੈ। ਪਸ਼ੂ-ਪੰਛੀਆਂ ਵਿੱਚ ਇਸ ਦਾ ਬੋਧ ਨ ਹੋਣ ਕਰਕੇ ਆਦਿ ਕਾਲ ਤੋਂ ਹੁਣ ਤੱਕ ਜੰਗਲਾਂ ਵਿੱਚ ਨੰਗੇ ਵਿਚਰ ਰਹੇ ਹਨ।

ਇਸ ਖੇਡ ਵਿੱਚ ਕੁਦਰਤ ਨੇ ਨਰ ਨੂੰ ਸ਼ਿੰਗਾਰਿਆ ਹੈ ਅਤੇ ਸਰੀਰ ਪੱਖੋਂ ਤਕੜਾ ਜੁੱਸਾ ਪ੍ਰਦਾਨ ਕੀਤਾ ਹੈ। ਮਿਸਾਲ ਦੇ ਤੌਰ ਤੇ ਜਦ ਅਸੀਂ ਕੁਦਰਤ ਰਾਣੀ ਵੱਲ ਝਾਕਦੇ ਹਾਂ ਤਾਂ ਚਿੜੀ ਦੇ ਮੁਕਾਬਲੇ ਚਿੜਾ ਸੁੰਦਰ ਅਤੇ ਮਜ਼ਬੂਤ ਜੁੱਸੇ ਵਾਲਾ ਹੈ। ਇਸੇ ਤਰ੍ਹਾਂ ਗਊ ਅਤੇ ਸਾਨ੍ਹ, ਮੋਰਨੀ ਅਤੇ ਮੋਰ, ਬੱਬਰ ਸ਼ੇਰਨੀ ਅਤੇ ਬੱਬਰ ਸ਼ੇਰ, ਹਿਰਨੀ ਅਤੇ ਬਾਰਾਂ ਸਿੰਗਾ, ਜੰਗਲੀ ਭੈਂਸ ਅਤੇ ਭੈਂਸਾ ਤੋਂ ਇਹ ਗੱਲ ਸਾਬਤ ਹੋ ਜਾਂਦੀ ਹੈ।

ਇਸ ਦੇ ਨਾਲ ਹੀ ਕੁਦਰਤ ਨੇ ਮਦੀਨ ਵਿੱਚ ਕੁਝ ਖ਼ਾਸ ਗੁਣ ਪਾਏ ਹਨ, ਜਿਸ ਕਾਰਨ ਨਰ ਤਕੜਾ, ਜੁੱਸਾ ਜਾਂ ਸੁੰਦਰ ਹੋਣ ਦੇ ਬਾਵਜੂਦ ਮਦੀਨ ਦੀਆਂ ਪਰਕਰਮਾ ਕਰਦਾ ਹੈ। ਮੋਰ, ਮੋਰਨੀ ਨੂੰ ਰੀਝਾਉਣ ਲਈ ਪੈਲ ਪਾਉਂਦਾ ਹੈ; ਬਿਜੜਾ ਮਦੀਨ ਦੀ ਖ਼ੁਸ਼ੀ ਹਾਸਲ ਕਰਨ ਲਈ ਦੋ ਮੰਜ਼ਲਾ ਆਲ੍ਹਣਾ ਬਣਾਉਂਦਾ ਹੈ। ਇਕ ਹੋਰ ਪੰਛੀ ਹੈ ਜੋ ਦਿਨ ਵਿੱਚ ਕਈ ਤਰ੍ਹਾਂ ਦੀਆਂ ਆਵਾਜ਼ਾਂ ਕੱਢ ਕੇ ਗਾਉਂਦਾ ਹੈ।

ਪਸ਼ੂ ਪੰਛੀਆਂ ਦੀ ਬੁੱਧੀ ਸੀਮਿਤ ਹੈ ਪਰ ਮਨੁੱਖ-ਮਾਤਰ ਨੂੰ ਪਰਮੇਸ਼ਰ ਨੇ ਆਪਣਾ ਅੰਸ਼ ਬਣਾ ਕੇ ਹਰ ਪੱਖੋਂ ਪੂਰਨਤਾ ਬਖ਼ਸ਼ੀ ਹੈ ਅਤੇ ਨਰ-ਨਾਰੀ ਦੋਨਾਂ ਨੇ ਆਪਣੀ ਬੁੱਧੀ ਅਤੇ ਜੁੱਸੇ ਦੇ ਸੁਮੇਲ ਨਾਲ ਹੁਣ ਕੁਦਰਤ ਰਾਣੀ ਨਾਲ ਬਰਾਬਰੀ ਕਰਨ ਦਾ ਆਢਾ ਵਿੱਢ ਲਿਆ ਹੈ। ਸਰੀਰਿਕ ਅੰਗਾਂ ਦੇ ਵੱਖ-ਵੱਖ ਸਰੂਪ ਹੋਣ ਦੇ ਬਾਵਜੂਦ ਕੁਦਰਤ ਨੇ ਇਸ ਖੇਡ ਨੂੰ ਚਲਾਉਣ ਲਈ ਇਕ ਦੂਜੇ ਲਈ ਆਕਰਸ਼ਣ ਸ਼ਕਤੀ ਬਖ਼ਸ਼ੀ ਹੈ। ਪਤੀ-ਪਤਨੀ, ਮਾਂ-ਪੁੱਤਰ, ਭੈਣ-ਭਰਾ, ਇਸ ਆਕਰਸ਼ਣ ਸ਼ਕਤੀ ਦੇ ਆਸਰੇ ਹੀ ਇਕ ਦੂਸਰੇ ਤੇ ਕੁਰਬਾਨ ਹੋਣ ਨੂੰ ਤਿਆਰ ਹੋ ਜਾਂਦੇ ਹਨ।

ਸੱਭਿਅਤਾ ਦੇ ਵਿਕਾਸ ਹੋਣ ਨਾਲ, ਸਮਾਜ ਅਤੇ ਮਨੁੱਖਤਾ ਨੂੰ ਸੁਚਾਰੂ ਰੂਪ ਵਿੱਚ ਵਿਕਾਸ ਕਰਨ ਲਈ ਸਿਆਣਿਆਂ ਨੇ ਕੁਝ ਨਿਯਮ ਬਣਾਏ ਹਨ। ਜਦ ਕਿ ਜੰਗਲ ਦੇ ਪਸ਼ੂ

ਪੰਛੀ ਇਨ੍ਹਾਂ ਸਮਾਜਿਕ ਬੰਧਨਾਂ ਤੋਂ ਅਨਜਾਣ ਹਨ।

ਕੁਦਰਤ ਨੇ ਵੀ ਸਮਾਜ ਦੇ ਵਾਧੇ ਵਾਸਤੇ ਅਤੇ ਭਲਾਈ ਲਈ ਮਨੁਖ ਨੂੰ ਮਾਇਆਵੀ ਜਾਲ਼ ਵਿੱਚ ਪਾ ਕੇ, ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਰੂਪੀ ਪੰਜ ਗੁਣ ਬਖ਼ਸ਼ੇ ਹਨ। ਜੇ ਕਾਮ ਵਾਸ਼ਨਾ ਨਹੀਂ ਹੋਏਗੀ ਤਾਂ ਉਤਪਤੀ ਨਹੀਂ ਹੋ ਸਕਦੀ, ਮੋਹ ਤੋਂ ਬਗ਼ੈਰ ਕਿਹੜੀ ਮਾਂ ਆਪਣੇ ਬੱਚੇ ਲਈ ਜਣੇਪੇ ਦਾ ਦੁਖ ਝੱਲੇਗੀ ਅਤੇ ਬੱਚੇ ਦਾ ਪਾਲਣ-ਪੋਸ਼ਣ ਕਰੇਗੀ। ਇਸੇ ਤਰ੍ਹਾਂ ਪਰਵਾਰ ਦੇ ਪਾਲਣ ਲਈ ਕਿਹੜਾ ਬੰਦਾ ਦਿਨ-ਰਾਤ ਹੱਡ ਗਾਲ਼ ਕੇ ਕਮਾਈ ਕਰੇਗਾ; ਇਤਿਆਦਿ। ਪਰ ਜਦ ਇਹੀ ਪੰਜੇ ਗੁਣ ਸੀਮਾਂ ਤੋਂ ਵੱਧ ਜਾਂਦੇ ਹਨ ਤਾਂ ਇਹ ਦੋਸ਼ ਬਣ ਜਾਂਦੇ ਹਨ ਅਤੇ ਮਨੁੱਖ, ਮਾਨਸਿਕ, ਸਮਾਜਿਕ, ਆਰਥਿਕ ਅਤੇ ਸਰੀਰਿਕ ਪੱਖੋਂ ਨਿਮਾਣਾ, ਨਿਤਾਣਾ ਬਣ ਜਾਂਦਾ ਹੈ।

ਪਸ਼ੂ ਅਤੇ ਮਨੁੱਖ ਦੇ ਜੀਵਨ ਜਾਚ ਦੇ ਦੋ ਵੱਡੇ ਫ਼ਰਕ ਹਨ :

ਪਸ਼ੂ ਸਿਰਫ਼ ਆਪਣੇ ਲਈ, ਆਪਣੇ ਪਰਵਾਰ ਲਈ ਜਿਊਂਦਾ ਹੈ। ਅੱਜ ਤੱਕ ਕਿਸੇ ਪਸ਼ੂ ਨੇ ਜੰਗਲ ਵਿੱਚ ਨਦੀ ਨਾਲੇ ਪਾਰ ਕਰਨ ਲਈ ਕੋਈ ਪੁਲ ਨਹੀਂ ਬਣਾਇਆ, ਬੀਮਾਰ ਲਈ ਕੋਈ ਦੁਆਈ ਬੂਟੀ ਨਹੀਂ ਬਣਾਈ। ਹਜ਼ਾਰਾਂ ਸਾਲਾਂ ਤੋਂ ਸ਼ੇਰ ਕੱਚਾ ਮਾਸ ਖਾ ਰਿਹਾ ਹੈ। ਗਾਂ, ਮੱਝ ਘਾਹ ਖਾ ਰਹੀਆਂ ਹਨ। ਪਰ ਆਪਣੇ ਬੱਚਿਆਂ ਨੂੰ ਪਾਲਣ-ਪੋਸਣ ਲਈ ਇਹ ਮਨੁੱਖਾਂ ਵਾਂਗ ਮਮਤਾ ਰੱਖਦੇ ਹਨ। ਜੰਗਲੀ ਭੈਂਸ ਆਪਣੇ ਬੱਚੇ ਨੂੰ ਬਚਾਉਣ ਲਈ ਸ਼ੇਰ ਨਾਲ ਲੜ ਪੈਂਦੀ ਹੈ। ਦੂਸਰੇ, ਪਸ਼ੂਆਂ ਵਿੱਚ ਏਕਾ ਨਾਰੀ ਦਾ ਕੋਈ ਬੰਧਨ ਨਹੀਂ ਹੈ।

ਜਦ ਕੇ ਮਨੁੱਖ ਆਪਣੇ ਪਰਵਾਰ ਨੂੰ ਪਾਲਦਾ ਹੋਇਆ ਪਰਮੇਸ਼ਰ ਨੂੰ ਯਾਦ ਕਰਦਾ ਹੈ, ਸਮਾਜ ਦੀ ਭਲਾਈ ਲਈ ਭੀ ਯੋਗ ਦਾਨ ਪਾਉਂਦਾ ਹੈ ਅਤੇ ਏਕਾ ਨਾਰੀ ਦੇ ਆਸਰੇ ਪਰਵਾਰਿਕ ਸੁਖ ਭੋਗਦਾ ਹੈ।

ਪਰ ਜਦੋਂ ਇਨਸਾਨ ਵਿੱਚ ਪੰਜ ਵਿਕਾਰ ਹੱਦੋਂ ਵੱਧ ਜਾਂਦੇ ਹਨ ਤਾਂ ਸਾਰਾ ਪਰਵਾਰਿਕ ਅਤੇ ਸਮਾਜਿਕ ਤਾਣਾ-ਬਾਣਾ ਗੜਬੜਾ ਜਾਂਦਾ ਹੈ ਅਤੇ ਮਨੁੱਖ ਵਿੱਚ ਪਸ਼ੂ ਬਿਰਤੀ ਵੱਧਣ ਨਾਲ ਦੁੱਖ ਭੋਗਦਾ ਹੈ। ਇਸ ਲਈ ਮਹਾਰਾਜ ਗੁਰਬਾਣੀ ਰਾਹੀਂ ਚਿਤਾਵਨੀ ਦੇ ਰਹੇ ਹਨ :

**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥**
**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥**
**ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥**
**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥**
**ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥**
**ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥੧੧॥** ਅੰਗ ੯੧੮

ਗੁਰੂ ਨਾਨਕ ਪਾਤਸ਼ਾਹ ਦੇ ਆਗਮਨ ਤੋਂ ਪਹਿਲਾਂ ਦੇ ਸੰਤ, ਜਾਂ ਤਾਂ ਗੋਰਖ ਨਾਥ ਦੇ ਚੇਲੇ ਸੀ ਜਾਂ ਸੰਨਿਆਸੀ ਅਤੇ ਬੈਰਾਗੀ ਮੱਤ ਦੇ ਸਨ। ਇਹ ਆਪਣੀ ਮਨੁੱਖੀ ਕਮਜ਼ੋਰੀ

ਨੂੰ ਇਸਤਰੀ ਦੇ ਸਿਰ ਥੋਪ ਕੇ ਇਸਤਰੀ ਜਾਤੀ ਨੂੰ ਭੰਡਦੇ ਸਨ। ਇਸ ਲਈ ਜਾਂ ਤਾਂ ਜੰਗਲਾਂ ਅਤੇ ਪਹਾੜਾਂ ਦੀਆਂ ਗੁਫਾਵਾਂ ਵਿੱਚ ਜਾ ਵੜੇ ਜਾਂ ਫਿਰ ਮੰਗ ਕੇ ਗੁਜ਼ਾਰਾ ਕਰਦੇ ਸਨ। ਇਹ ਸਿਰਫ਼ ਨਿੱਜੀ ਕਲਿਆਣ ਤੱਕ ਸੀਮਿਤ ਸਨ, ਜੋ ਪਸ਼ੂ ਬਿਰਤੀ ਹੈ। ਨਾਲ ਹੀ ਇਹ ਜੀਵਨ ਸ਼ੈਲੀ ਪਰਕਿਰਤੀ ਦੇ ਵਿਧਾਨ ਦੇ ਉਲਟ ਹੈ। ਜੇ ਗੁਰੂ ਸਾਹਿਬ ਸੰਸਾਰ ਵਿੱਚ ਆ ਕੇ ਨਵਾਂ ਮਤ (ਸਿੱਖ) ਨਾ ਚਲਾਉਂਦੇ ਤਾਂ ਦੋ ਚਾਰ ਪੁਸ਼ਤਾਂ ਪਿੱਛੋਂ ਨਾ ਕਿਸੇ ਨੇ ਵਿਆਹ ਕਰਵਾਉਣਾ ਸੀ ਅਤੇ ਨਾ ਹੀ ਬੱਚੇ ਪੈਦਾ ਹੋਣੇ ਸੀ ਅਤੇ ਸਾਡਾ ਦੇਸ ਕਬਰਿਸਤਾਨ ਜਾਂ ਜੰਗਲ ਬਣ ਜਾਣਾ ਸੀ।

ਦੂਸਰੇ ਪਾਸੇ ਗ੍ਰਿਸਤੀ ਜੀਵਨ ਵਾਲਿਆਂ ਦੀ ਸੋਚ ਆਪਣੇ ਅਤੇ ਆਪਣੇ ਪਰਿਵਾਰ ਤੱਕ ਸੀਮਿਤ ਸੀ। ਆਮ ਪ੍ਰਚਲਿਤ ਸੀ ਕਿ ਸਾਡਾ ਧਰਮ ਤਾਂ ਬੱਚਿਆਂ ਨੂੰ ਪਾਲ-ਪੋਸ ਕੇ ਉਨ੍ਹਾਂ ਨੂੰ ਹਰ ਪੱਖੋਂ ਯੋਗ ਬਣਾਉਣਾ ਹੈ। ਪਰਮੇਸ਼ਰ ਨੂੰ ਦਯਾ ਆਈ ਅਤੇ ਗੁਰੂ ਸਾਹਿਬ ਨੇ ਆ ਕੇ ਨਵੀਂ ਜੀਵਨ ਸ਼ੈਲੀ ਦੇਸ ਨੂੰ ਦਿੱਤੀ ਅਤੇ ਡੰਕੇ ਦੀ ਚੋਟ ਨਾਲ ਕਿਹਾ :

**ਸਤਿਗੁਰ ਕੀ ਐਸੀ ਵਡਿਆਈ॥**
**ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥** ਅੰਗ ੬੬੧

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥**
ਅੰਗ ੫੨੨

ਇਸ ਉਦੇਸ਼ ਦੀ ਪੂਰਤੀ ਲਈ ਅਤੇ ਆਤਮਕ ਤਰੱਕੀ ਲਈ ਨਾਮ ਦਾਨ, ਇਸ਼ਨਾਨ ਦਾ ਪਾਠ ਪੜਾਇਆ ਅਤੇ ਮੰਗ ਕੇ ਖਾਣ ਨੂੰ ਧਿਰਕਾਰ ਪਾਈ :

**ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ॥** ਅੰਗ ੮੭੮

ਸਮਾਜਿਕ ਅਤੇ ਪਰਵਾਰਿਕ ਸੁਖ ਪਾਉਣ ਲਈ ਸਿੱਖ ਨੂੰ ਉਪੇਦਸ਼ ਦਿੱਤਾ :

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥** ਅੰਗ ੫੨੨

ਸੰਸਾਰਿਕ ਜੀਵਨ ਨੂੰ ਸਹੀ ਦਿਸ਼ਾ ਵੱਲ ਚੱਲਣ ਲਈ ਗੁਰੂ ਹਰਿਗੋਬਿੰਦ ਸਾਹਿਬ ਨੇ ਉਜੈਨ ਦੀ ਸਾਧੂ ਨੂੰ ਦੱਸਿਆ ਸੀ :

ਔਰਤ ਈਮਾਨ, ਪੁੱਤਰ ਨਿਸ਼ਾਨ, ਮਾਇਆ ਗੁਜ਼ਰਾਨ, ਬਾਬੇ ਨਾਨਕ ਮਾਇਆ ਕਾ ਤਿਆਗ ਕੀਆ ਥਾ ਸੰਸਾਰ ਕਾ ਤਿਆਗ ਨਹੀਂ ਕੀਆ ਥਾ।

ਇਸ ਸਾਰੀ ਵੀਚਾਰ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਇੰਵ ਕੀਤੀ ਹੈ :

**ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ॥**
**ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ॥**

**ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੋ ਹਥੁ ਨ ਲਾਵੈ॥**
**ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ॥**
**ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਕਾ ਉਪਦੇਸੁ ਕਮਾਵੈ॥**
**ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜੋ ਹੀ ਖਾਵੈ॥**
**ਗੁਰਮੁਖਿ ਸੋਈ ਸਹਜਿ ਸਮਾਵੈ॥੪॥** ਭਾ. ਗੁ. ਵਾ. ੧੨/੪

ਇਸ ਸਾਰੀ ਰਹਿਤ ਵਿੱਚੋਂ ਸਭ ਤੋਂ ਜ਼ਰੂਰੀ, ਹਰ ਸਮੇਂ ਲਈ ਉਪਯੋਗੀ ਸੀ :

**ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ॥**
ਭਾ. ਗੁ. ਵਾ ੬/੮

ਪਹਿਲੇ ਗੁਰੂ ਸਹਿਬ ਨੇ ਇਸ ਵਾਰੇ ਵਾਰ-ਵਾਰ ਸਿਖ ਨੂੰ ਚਿਤਾਵਨੀ ਦਿੱਤੀ ਹੈ :

**ਕੋਟਿ ਜੋਰੇ ਲਾਖ ਕ੍ਰੋਰੇ ਮਨ ਨ ਹੋਰੇ॥ ਪਰੈ ਪਰੈ ਹੀ ਕਉ ਲੁਝੀ ਹੇ॥**
**ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ॥ ਬੁਰਾ ਭਲਾ ਨਹੀ ਸੁਝੀ ਹੇ॥** (ਅੰਗ ੨੧੩)

**ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥**
**ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥੧॥**
**ਅੰਧੇ ਚੇਤਿ ਹਰਿ ਹਰਿ ਰਾਇਆ॥ ਤੇਰਾ ਸੋ ਦਿਨੁ ਨੇੜੈ ਆਇਆ॥੧॥ ਰਹਾਉ॥**
**ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ॥**
**ਜੈਸਾ ਸੰਗੁ ਬਿਸਿਆਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥**
(ਅੰਗ ੪੦੩)

**ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥**
**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥**
(ਅੰਗ ੬3)

**ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ॥**
**ਦਿਨ ਪ੍ਰਤਿ ਕਰੈ ਕਰੈ ਪਛਤਾਪੈ ਸੋਗ ਲੋਭ ਮਹਿ ਸੂਕੈ॥** (ਅੰਗ ੬੭੨)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿੱਚ ਇਸ ਤਰ੍ਹਾਂ ਦੇ ਉਪਦੇਸ਼ ਭਰੇ ਪਏ ਹਨ। ਦਸਮੇਸ਼ ਪਿਤਾ ਨੇ ਆਪਣੇ ਸਿੱਖਾਂ ਲਈ ਇਸ ਨੂੰ ਬੱਜਰ ਕੁਰਹਿਤ ਵਿੱਚ ਗਿਣਿਆ ਹੈ। ਇਸ ਨੀਚ ਕਰਮ ਦੇ ਕਰਨ ਵਾਲਾ ਸਿੱਖੀ ਤੋਂ ਪਤਿਤ ਹੋ ਕੇ ਪੰਥ ਵਿੱਚੋਂ ਖ਼ਾਰਜ ਹੋ ਜਾਂਦਾ ਹੈ ਅਤੇ ਜਦ ਤੱਕ ਪ੍ਰਾਣੀ ਭੁੱਲ ਸਵੀਕਾਰ ਕਰਕੇ ਤਨਖ਼ਾਹ ਲੁਆ ਕੇ ਦੁਬਾਰਾ ਅੰਮ੍ਰਿਤ ਨ ਛਕੇ ਉਹ ਖ਼ਾਲਸਾ ਪੰਥ ਦਾ ਅੰਗ ਨਹੀਂ ਕਹਾ ਸਕਦਾ। ਗੁਰਬਾਣੀ ਵਿੱਚ

ਅਜਿਹੇ ਬੰਦੇ ਨੂੰ ਬੜੇ ਸਖ਼ਤ ਲਫਜ਼ਾਂ ਵਿੱਚ ਨਿੰਦਿਆ ਗਿਆ ਹੈ। ਐਸੇ ਮਹੱਤਵਪੂਰਨ ਵਿਸ਼ੇ ਬਾਰੇ ਦਸਮੇਸ਼ ਪਿਤਾ, ਸ੍ਰੀ ਦਸਮ ਗ੍ਰੰਥ ਲਿਖਣ ਵੇਲੇ ਚੁੱਪ ਕਿਸ ਤਰਾਂ ਰਹਿ ਸਕਦੇ ਸਨ।

ਇਹ ਸਭ ਨੂੰ ਪਤਾ ਹੈ ਗੁੰਝਲਦਾਰ ਗੂੜ੍ਹ ਫ਼ਲਸਫ਼ੇ ਦੇ ਉਪਦੇਸ਼ ਦੇ ਮੁਕਾਬਲੇ, ਅਸਾਨ ਬੋਲੀ ਵਿੱਚ ਕਹਾਣੀਆਂ ਰਾਹੀਂ ਆਮ ਮਨੁੱਖ ਨੂੰ ਗੱਲ ਸਮਝਾਉਣੀ ਸੌਖੀ ਅਤੇ ਉਪਯੋਗੀ ਹੈ। ਟੈਲੀਵਿਜ਼ਨ ਤੋਂ ਪ੍ਰਸਾਰਿਤ ਹੋਣ ਵਾਲੇ ਅਲਫ ਲੈਲਾ, ਅਲੀ ਬਾਬਾ ਚਾਲੀ ਚੋਰ, ਵੇਤਾਲ ਪੰਚ ਵਿਸਤੀ ਅਤੇ ਪੰਚ ਤੰਤ੍ਰ ਦੀਆਂ ਕਹਾਣੀਆਂ ਵਾਂਗ ਹਿਤੋ ਉਪਦੇਸ਼ ਲਈ ਪਖਾਯਾਨ ਚਰਿਤ੍ਰ ਹਨ। ਜੋ-ਜੋ ਗੱਲਾਂ ਇਨ੍ਹਾਂ ਕਹਾਣੀ ਰੂਪ ਚਰਿਤ੍ਰਾਂ ਰਾਹੀਂ ਪ੍ਰਗਟ ਕੀਤੀਆਂ ਹਨ, ਉਹ ਸਮਾਜ ਵਿੱਚ ਸਾਮਰਤਖ ਹੁਣ ਭੀ ਵਰਤ ਰਹੀਆਂ ਹਨ ਅਤੇ ਹਰ ਰੋਜ਼ ਅਖ਼ਬਾਰਾਂ ਵਿੱਚ ਪ੍ਰਕਾਸ਼ਿਤ ਹੋ ਰਹੀਆਂ ਹਨ। ਗੁਰੂ ਸਾਹਿਬ ਨੇ ਇਸ ਭੈੜੀ ਸਮਾਜਿਕ ਕੁਰੀਤੀ ਦੇ ਕਾਰਨ, ਕੌਣ-ਕੌਣ ਲੋਕ ਇਸ ਵਿੱਚ ਸ਼ਾਮਲ ਹਨ, ਕਿਸ ਤਰਾਂ ਇਹ ਘਟਨਾਵਾਂ ਵਾਪਰ ਰਹੀਆਂ, ਕਹਾਣੀਆਂ ਰਾਹੀਂ ਪ੍ਰਗਟ ਕੀਤਾ ਹੈ। ਨਾਲ ਹੀ ਦੱਸਿਆ ਹੈ, ਕਾਮ ਵੇਗ ਦੇ ਅਧੀਨ, ਬੰਦਾ ਆਪਣਾ ਮਾਨਸਿਕ ਸੰਤੁਲਨ ਖੋ ਕੇ ਕਿਥੇ ਤੱਕ ਗਿਰ ਸਕਦਾ ਹੈ। ਇਹ ਭੀ ਦੱਸਿਆ ਹੈ ਕਿ ਕੇਵਲ ਆਮ ਗ੍ਰਿਸਥੀ ਪ੍ਰਾਣੀ ਹੀ ਨਹੀਂ ਬਲਕਿ ਬੜੇ-ਬੜੇ ਮੁਨੀਸ਼ਰ, ਦੇਵਤੇ, ਵਿਦਵਾਨ, ਜੋਗੀ, ਸੰਨਿਆਸੀ ਅਤੇ ਅਖੌਤੀ ਜਾਂ ਧਾਰਮਿਕ ਆਗੂ ਭੀ ਇਸ ਦਾ ਸ਼ਿਕਾਰ ਹੋ ਸਕਦੇ ਹਨ।

ਫਿਰ ਗੁਰਬਾਣੀ ਵਿੱਚ, ਇਸਤਰੀ (ਜਗਿਆਸੂ) ਦੇ ਲੱਛਣ ਪ੍ਰਗਟ ਕੀਤੇ ਹਨ ਕੁੱਚਜੀ, ਸੁਚਜੀ ਅਤੇ ਗੁਣਵੰਤੀ ਜਾਂ ਸੁਹਾਗਣ। ਦਸਮੇਸ਼ ਪਿਤਾ ਨੇ ਇਹ ਤਿੰਨੇ ਪੱਖ ਕਹਾਣੀਆਂ ਰਾਹੀਂ ਪ੍ਰਗਟ ਕੀਤੇ ਹਨ। ਕਿਤੇ ਇਕ ਥਾਂ ਭੀ ਇਹ ਨਹੀਂ ਲਿਖਿਆ ਕਿ ਤੁਸੀਂ ਇਸ ਤਰ੍ਹਾਂ ਕਰੋ ਬਲਕਿ ਅਨੇਕਾਂ ਥਾਵਾਂ ਤੇ ਲਿਖਿਆ ਹੈ ਕਿ ਮੂਰਖ ਛਲਿਆ ਗਿਆ, ਭੇਦ ਨਹੀਂ ਪਾ ਸਕਿਆ ਜਾਂ ਇਸ ਵਿਕਾਰ ਅਧੀਨ ਰਸਾਤਲ ਵਿੱਚ ਗਿਰ ਗਿਆ। ਜਿਸ ਤਰਾਂ ਦੀਵਾਨ ਜਰਮਨੀ ਦਾਨ ਨੇ ਆਪਣੀ ਕਿਤਾਬ ਦੀ ਮਹਾਰਾਜਾ" (The Maharaja) ਵਿੱਚ ਉਸ ਸਮੇਂ ਦੇ ਰਾਜੇ ਮਹਾਰਾਜਿਆਂ ਦੀਆਂ ਕਹਾਣੀਆਂ ਰਾਹੀਂ ਸਮਾਜ ਨੂੰ ਚੇਤੰਨ ਕੀਤਾ ਹੈ। ਜੇ ਕੋਈ ਬੰਦਾ ਕਹੇ ਕਿ ਜਰਮਨੀ ਦਾਸ ਨੇ ਇਹ ਕੁਛ ਕਰਨ ਲਈ ਕਿਹਾ ਹੈ, ਤਾਂ ਉਸ ਤੋਂ ਵੱਡਾ ਮੂਰਖ ਕੌਣ ਹੋਵੇਗਾ? ਇਸੇ ਤਰਾਂ ਗੁਰੂ ਆਸ਼ੇ ਨੂੰ ਸਮਝੇ ਬਗ਼ੈਰ ਇਹ ਕਹਿਣਾ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਹ ਭਾਗ ਪੜ੍ਹਨ ਯੋਗ ਨਹੀਂ, ਅਸ਼ਲੀਲ ਹੈ ਜਾਂ ਕੁਰਾਹੇ ਪਾਉਣ ਵਾਲਾ ਹੈ, ਸਮਝ ਲਵੋ ਕਿ ਅਜਿਹਾ ਕਹਿਣ ਵਾਲੇ ਅਕਲ ਤੋਂ ਖ਼ਾਲੀ ਅਤੇ ਮੰਦ-ਬੁੱਧੀ ਵਾਲੇ ਹਨ। ਸ੍ਰੀ ਦਸਮ ਗ੍ਰੰਥ ਸਾਹਿਬ ਦੇ ਤਕਰੀਬਨ ਅੱਧੇ ਭਾਗ ਦੀ ਇਸ ਰਚਨਾ ਦਾ ਸਾਰਾਂਸ਼ ਇਸ ਤਰ੍ਹਾਂ ਪ੍ਰਗਟ ਹੁੰਦਾ ਹੈ।

(1) ਜਦ ਇਸਤਰੀ ਗਿਆਨਵਾਨ ਅਤੇ ਬੀਰ ਰਸ ਵਿੱਚ ਹੋਵੇ ਤਾਂ ਦੁਰਗਾ, ਭਵਾਨੀ ਰੂਪ ਵਿੱਚ ਵਿਚਰਦੀ ਹੈ ਅਤੇ ਜਦ ਗਿਰਾਵਟ ਵੱਲ ਜਾਵੇ ਤਾਂ ਵੇਸਵਾ ਬਣ ਜਾਂਦੀ ਹੈ।

ਇਹੋ ਗੁਣ ਪੁਰਸ਼ ਦਾ ਹੈ।

(2) ਇਸਤਰੀ ਅਤੇ ਪੁਰਖ ਦੋਨੋਂ ਪਰਮੇਸ਼ਰ ਦੀ ਕਿਰਤ ਹਨ ਅਤੇ ਆਪਸੀ ਖਿੱਚ ਵੀ ਕਰਤਾਪੁਰਖ ਨੇ ਪਾਈ ਹੈ। ਇਹ ਖਿੱਚ ਸੰਸਾਰ ਦੀ ਖੇਡ ਚਲਾਉਣ ਵਾਸਤੇ ਅਤਿ ਜ਼ਰੂਰੀ ਹੈ।

(3) ਜਦੋਂ ਸਰੀਰਿਕ, ਮਾਨਸਿਕ ਅਤੇ ਬੌਧਿਕ ਪੱਧਰ ਦਾ ਅਣਜੋੜ ਵਿਆਹ ਹੋ ਜਾਵੇ ਤਾਂ ਇਹ ਘਟਨਾਵਾਂ ਵਾਪਰਦੀਆਂ ਹਨ।

(4) ਜਦੋਂ ਕਿਸੇ ਇਸਤਰੀ ਦਾ ਪਤੀ ਪਰਦੇਸ ਤੁਰ ਜਾਵੇ ਅਤੇ ਜਾਂ ਪਰਦੇਸ ਗਿਆ ਲੰਬੇ ਸਮੇਂ ਤੱਕ ਵਾਪਸ ਨਾ ਪਰਤੇ ਤਾਂ ਇਹੋ ਕੁਝ ਵਾਪਰਦਾ ਹੈ।

(5) ਜਦੋਂ ਕਿਸੇ ਦਾ ਪਤੀ ਪੈਸੇ ਕਮਾਉਣ ਦੇ ਲਾਲਚ ਵਿੱਚ ਜਾਂ ਹੋਰ ਕਿਸੇ ਕਾਰਣ ਆਪਣੇ ਗ੍ਰਿਸਤੀ ਜੀਵਨ ਤੋਂ ਮੂੰਹ ਮੋੜ ਲਵੇ ਤਾਂ ਇਸਤਰੀ ਕੋਲ ਕੋਈ ਚਾਰਾ ਨਹੀਂ ਰਹਿ ਜਾਂਦਾ।

(6) ਚਰਿਤ੍ਰ ਕਥਾਵਾਂ ਦੇ ਪਾਤਰ ਤਕਰੀਬਨ ਸਾਰੇ ਹੀ, ਅਮੀਰਜ਼ਾਦੇ, ਜਾਗੀਰਦਾਰ, ਰਾਜੇ ਮਹਾਰਾਜੇ, ਸ਼ਾਹੂਕਾਰ ਜਾਂ ਫਿਰ ਪਖੰਡੀ ਸਾਧ, ਜੋਗੀ ਅਤੇ ਨਿਸ਼ਾਨੇ ਤੋਂ ਭਟਕ ਧਰਮਾਚਾਰੀਆ ਹਨ। ਜਿਸ ਦੇ ਵਾਰੇ ਦਸਮੇਸ਼ ਪਿਤਾ ਕਹਿ ਰਹੇ ਹਨ :

**ਏਕ ਮਦੀ ਦੂਜੇ ਤਰੁਨ ਤੀਜੇ ਅਤਿ ਧਨ ਧਾਮ॥**
**ਪਾਪ ਕਰੇ ਬਿਨ ਕਜੌਂ ਬਚੈ ਬਚੈ ਬਚਾਵੈ ਰਾਮ॥੧੯॥**

(ਚਰਿਤ੍ਰ ੧੯੩ ਦ. ਗ੍ਰੰ. ਪੰਨਾ ੧੦੭੩)

ਅਰਥ : ਇਕ ਤਾਂ ਸ਼ਰਾਬ ਦਾ ਨਾ ਨਸ਼ਾ ਦੂਸਰੇ ਜਵਾਨੀ ਦਾ ਨਸ਼ਾ ਤੀਸਰੇ ਘਰ ਵਿੱਚ ਧਨ ਦੀ ਬਹੁਲਤਾ ਹੋਵੇ। ਉਹ ਪੁਰਸ਼ ਪਾਪ ਕਰਨ ਤੋਂ ਕਿਵੇਂ ਬੱਚ ਸਕਦਾ ਹੈ ? ਰਾਮ ਹੀ ਬਚਾਏ ਤਾਂ ਬੱਚ ਸਕਦਾ ਹੈ ਵਰਨਾ ਬੱਚ ਨਹੀਂ ਸਕਦਾ।

ਅਜਿਹੇ ਪਵਿੱਤਰ ਉਪਦੇਸ਼ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਅਨੇਕਾਂ ਥਾਵਾਂ ਤੇ ਲਿਖੇ ਮਿਲਦੇ ਹਨ। ਦਸਮੇਸ਼ ਪਿਤਾ ਨੂੰ ਪਤਾ ਸੀ ਕਿ ਅਤਿ ਗ਼ਰੀਬੀ ਦੀ ਹਾਲਤ ਵਿਚਰ ਰਹੇ ਭੂਰੇ ਵਾਲੇ ਬਾਬੇ" ਸੰਗ੍ਰਾਮੀਏ ਖ਼ਾਲਸੇ ਨੇ ਦੇਸ ਦਾ ਮਾਲਕ ਬਣਨਾ ਹੈ ਅਤੇ ਰਾਜ ਭੋਗਣਾ ਹੈ। ਇਸ ਲਈ ਪਹਿਲਾਂ ਤੋਂ ਹੀ ਇਹ ਉਪਦੇਸ਼ ਦੇਣਾ ਜ਼ਰੂਰੀ ਹੈ ਤਾਂ ਜੋ ਵਿਦੇਸ਼ੀ ਜ਼ਾਲਮ ਅਤੇ ਵਿਭਚਾਰੀ ਹਾਕਮਾਂ ਵਾਂਗ ਪਰਜਾ ਨੂੰ ਪਾੜ ਕੇ ਖਾਣ ਦੀ ਬਜਾਏ ਪ੍ਰਜਾ ਪ੍ਰਤਿਪਾਲਕ ਬਣ ਕੇ ਰਹਿਣ।

ਇਸ ਰਚਨਾ ਦੀ ਸੰਪੂਰਣਤਾ ਦੀ ਮਿਤੀ ਇਸ ਤਰਾਂ ਲਿਖੀ ਹੋਈ ਹੈ :

**ਸੰਬਤ ਸਤ੍ਰਹ ਸਹਿਸ ਭਣਿਜੈ॥**
**ਅਰਧ ਸਹਿਸ ਫੁਨ ਤੀਨ ਕਹਿਜੈ॥**
**ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ॥**
**ਤੀਰਥ ਸਤਦ੍ਰਵ ਗ੍ਰੰਥ ਸੁਧਾਰਾ॥**

ਅਰਥ : (ਬਿਕ੍ਰਮੀ) ਸੰਮਤ ਸਤਾਰਾਂ ਸੌ ਸਮਝੋ। ਇਸ ਵਿੱਚ ਅੱਧੀ ਸਦੀ ਭਾਵ ਪੰਜਾਹ ਫੇਰ ਤਿੰਨ ਹੋਰ ਕਹੋ (1700 + 50 + 3 = 1753) ਭਾਵ 1753, ਭਾਦੋਂ ਮਹੀਨੇ ਦੀ ਅਸਟਮੀ ਅਤੇ ਦਿਨ ਐਤਵਾਰ, ਸਤਲੁਜ ਦੇ ਕੰਢੇ ਇਹ ਗ੍ਰੰਥ ਸੁਧਾਰ ਕੇ ਲਿਖਿਆ।

ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬ ਦੀ ਆਯੂ ਉਸ ਵੇਲੇ 35 ਸਾਲ ਦੀ ਸੀ ਅਤੇ ਉਸ ਤੋਂ ਤਕਰੀਬਨ ਦੋ ਸਾਲ ਪਿੱਛੋਂ ਬਚਿੱਤ੍ਰ ਨਾਟਕ ਦਾ ਭਾਗ ਲਿਖਿਆ ਗਿਆ। ਸ੍ਰੀ ਦਸਮ ਗ੍ਰੰਥ ਸਾਹਿਬ ਦੀ ਕੋਈ ਐਸੀ ਹੱਥ ਲਿਖਤ ਪੁਰਾਣੀ ਬੀੜ ਨਹੀਂ ਜਿਸ ਵਿੱਚ ਇਹ ਦਰਜ ਨਾ ਹੋਵੇ। ਫਿਰ ਭਾਈ ਮਨੀ ਸਿੰਘ ਨੇ ਜੋ ਚਿੱਠੀ ਮਾਤਾ ਸੁੰਦਰੀ ਜੀ ਨੂੰ ਲਿਖੀ ਉਸ ਵਿੱਚ ਲਿਖਿਆ ਹੈ, "ਪੋਥੀਆਂ ਜੋ ਝੰਡਾ ਸਿੰਘ ਹਾਥ ਭੇਜੀ ਸੀ, ਉਨ੍ਹਾਂ ਵਿੱਚ ਸਾਹਿਬਾਂ ਦੇ 303 ਚਰਿਤਰ ਉਪਖਯਾਨ ਦੀ ਪੋਥੀ ਜੋ ਹੈ ਸੋ ਸ਼ੀਹਾਂ ਸਿੰਘ ਨੂੰ ਮਹਲ ਵਿਚ ਦੇਨਾ ਜੀ। ਸਸਤਰ ਨਾਮ ਮਾਲਾ ਕੀ ਪੋਥੀ ਦੀ ਖ਼ਬਰ ਅਬੀ ਮਿਲੀ ਨਾਹੀਂ। ਕ੍ਰਿਸਨਾਵਤਾਰ ਪੂਰਬਾਰਧ ਤੋਂ ਮਿਲਾ, ਉਤਰਾਰਧ ਨਾਹੀਂ। ਜੋ ਮਿਲਾ ਅਸੀਂ ਭੇਜ ਦੇਵਾਂਗੇ"

ਹੁਣ ਜਦ ਗੁਰੂ ਸਾਹਿਬ ਦੇ ਬਾਲ ਸਿਖਾਈ, ਅਨਿੰਨ ਸੇਵਕ, ਖਾਲਸਾ ਪੰਥ ਦੀ ਉਸ ਵੇਲੇ ਦੀ ਸਿਰਮੌਰ ਵਿਦਵਾਨ ਹਸਤੀ ਭਾਈ ਮਨੀ ਸਿੰਘ ਜੀ ਨੇ ਇਸ ਭਾਗ ਨੂੰ ਗੁਰੂ ਕ੍ਰਿਤ ਮੰਨਦੇ ਹਨ, ਤਾਂ ਜਿਹੜੇ ਅੱਜਕੱਲ੍ਹ ਦੇ ਛੋਕਰੇ ਜਾਂ ਅਖੌਤੀ ਵਿਦਵਾਨ ਡਾਕਟਰ ਇਸ ਨੂੰ ਕੰਜਰ ਬਾਣੀ ਦੇ ਖ਼ਿਤਾਬ ਨਾਲ ਨਿਵਾਜਣ, ਉਨ੍ਹਾਂ ਦੀ ਅਕਲ ਨੂੰ ਕੀ ਕਹੀਏ?

ਗੁਰੂ ਸਾਹਿਬ ਨੇ ਹਰ ਪ੍ਰਕਾਰ ਦੇ ਖੇਲ ਤਮਾਸ਼ੇ ਇਸ ਰਚਨਾ ਵਿੱਚ ਦੱਸਕੇ ਅਖ਼ੀਰ ਵਿੱਚ ਕਬਯੋ ਬਾਚ ਬੇਨਤੀ"॥ ਚੌਪਈ॥ ਵਿੱਚ ਪਰਮੇਸ਼ਰ ਅੱਗੇ ਬੇਨਤੀ ਕੀਤੀ ਹੈ :

**ਹਮਰੀ ਕਰੋ ਹਾਥ ਦੇ ਰੱਛਾ॥ ਪੂਰਨ ਹੋਇ ਚਿੱਤ ਕੀ ਇੱਛਾ॥**
**ਤਵ ਚਰਨਨ ਮਨ ਰਹੈ ਹਮਾਰਾ॥ ਅਪਨਾ ਜਾਨ ਕਰੋ ਪ੍ਰਿਤਪਾਰਾ॥ ੩੭੭॥**

(ਦ. ਗ੍ਰੰ. ਪੰਨਾ ੧੩੮੬)

ਇੱਥੇ ਯਾਦ ਰੱਖਣਾ ਚਾਹੀਦਾ ਹੈ ਚਰ੍ਰਿਤਾਂ ਦੇ ਆਦਿ ਤੋਂ ਲੈ ਕੇ ਅਖੀਰ ਤੱਕ ਹਰ ਥਾਂ ਤੇ ਚੌਪਈ" ਨੂੰ ਕੇਵਲ ਚੌਪਈ ਹੀ ਲਿਖਿਆ ਜੋ ਚਾਰ ਤੁਕਾਂ ਵਾਲੇ ਛੰਦ ਦੀ ਬਣਤਰ ਤੇ ਅਧਾਰਿਤ ਹੈ। ਪਰ ਇੱਥੇ ਲਿਖਿਆ ਹੈ ਕਬਯੋ ਬਾਚ ਬੇਨਤੀ॥ ਕਵੀ (ਦਸਮੇਸ ਜੀ ਵੱਲੋਂ) ਕਹੀ ਗਈ ਬੇਨਤੀ", ਕਿ ਪਰਮੇਸ਼ਰ ਜੀ ਆਪਣਾ ਹੱਥ ਦੇ ਕੇ ਸਾਡੀ, (ਇਸ ਮਾਯਾ ਜਾਲ ਦੇ ਵਿਕਾਰਾਂ ਤੋਂ) ਰੱਛਾ ਕਰੋ ਜੀ। ਕਿਉਂਕਿ ਪਹਿਲਾਂ ਦਸ ਆਏ ਹਨ :

**ਪਾਪ ਕਰਨ ਤੇ ਕਿਉ ਬਚੈ, ਬਚੈ ਬਚਾਵੈ ਰਾਮ॥੧੯॥**

ਅਤੇ ਇਸ ਚੌਪਈ ਦਾ ਪਾਠ ਦਸਮੇਸ਼ ਜੀ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਵੇਲੇ ਆਪ ਕੀਤਾ। ਇਸ ਲਈ ਆਦਿ ਕਾਲ ਤੋਂ ਇਹ ਗੁਰੂ ਕੇ ਸਿੱਖਾਂ ਦੇ ਨਿੱਤਨੇਮ ਦਾ ਅੰਗ ਹੈ।

ਜ਼ਖ਼ਮ ਨੂੰ ਠੀਕ ਕਰਨ ਲਈ ਡਾਕਟਰ ਪੀਣ ਦੀ ਦਵਾਈ ਦਿੰਦਾ ਹੈ ਅਤੇ ਜ਼ਖ਼ਮ

ਉੱਪਰ ਲਗਾਉਣ ਲਈ ਮਲ੍ਹਮ ਹੁੰਦੀ ਹੈ। ਜੇ ਕੋਈ ਮੂਰਖ ਮਲ੍ਹਮ ਖਾ ਲਵੇ ਅਤੇ ਪੀਣ ਵਾਲੀ ਦੁਆਈ ਜ਼ਖ਼ਮ ਤੇ ਲਗਾਵੇ ਤਾਂ ਉਸ ਨੂੰ ਖੱਫਣ ਪਹਿਲਾਂ ਤਿਆਰ ਰੱਖਣਾ ਚਾਹੀਦਾ ਹੈ। ਇਹੋ ਹਾਲ ਦਸਮ ਗ੍ਰੰਥ ਵਿਰੋਧੀਆਂ ਦਾ ਹੈ। ਚ੍ਰਿਤਰੋ ਪਖਯਾਨ ਦੀਆਂ ਕਹਾਣੀਆਂ ਸਮਝਾਉਣ ਲਈ ਹਨ ਇਹ ਨਿੱਤਨੇਮ ਨਾਲ ਪਾਠ ਕਰਨ ਲਈ ਨਹੀਂ। ਪਰ ਦਸਮ ਗ੍ਰੰਥ ਵਿਰੋਧੀ ਇਨ੍ਹਾਂ ਦਾ ਪ੍ਰਚਾਰ ਕਰਕੇ ਆਮ ਸੰਗਤ ਨੂੰ ਗੁਮਰਾਹ ਕਰ ਰਹੇ ਹਨ। ਨਿੱਤਨੇਮ ਲਈ ਚੌਪਈ" ਅਤੇ ਹੋਰ ਬਾਣੀਆਂ ਹਨ ਅਤੇ ਇਨ੍ਹਾਂ ਨੂੰ ਸਾਕਤ ਕਵੀਆਂ ਦੀ ਰਚਨਾ ਕਹਿਕੇ ਨਕਾਰਦੇ ਹਨ।

**ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ॥**
**ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ॥੨॥**
**ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥**
**ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ॥੩॥**
**ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ॥**
**ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ॥੪॥**
**ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ॥**
**ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ॥੫॥**
**ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ॥**
**ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ॥੬॥**
**ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥**
**ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥੭॥**

(ਅੰਗ ੨੨੯)

# ਚਰਿਤ੍ਰੋ ਪਖਯਾਨ ਉਥਾਨਕਾ

ਗੁਰਬਾਣੀ ਦਾ ਫ਼ਰਮਾਨ ਹੈ :

**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ।**
**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥** ਅੰਗ ੨੮੬

ਅਰਥ : (ਸੱਚਾ) ਸਤਿਗੁਰੂ (ਆਪਣੇ) ਸਿੱਖ ਦਾ ਲੋਕ-ਪਰਲੋਕ ਸਵਾਰ ਦਿੰਦਾ ਹੈ। ਕਹਿੰਦੇ ਹਨ ਸਤਿਗੁਰੂ ਜੀ ਕਿ ਸਤਿਗੁਰੂ ਆਪਣੇ ਸਿੱਖ ਨੂੰ ਆਪਣੀ ਜਿੰਦ-ਜਾਨ ਵਾਂਗ ਸੰਭਾਲ ਕੇ ਰੱਖਦਾ ਹੈ।

ਗੁਰੂ ਆਪਣੇ ਸਿੱਖ ਪੁੱਤਰ ਨੂੰ ਦਾਨ ਧਰਮ, ਰਾਜ ਧਰਮ, ਭੋਗ ਧਰਮ ਅਤੇ ਮੋਖ ਧਰਮ ਭਾਵ ਸਰਬ ਪੱਖੀ ਗਿਆਨ ਨਾਲ ਸਰਸ਼ਾਰ ਕਰਦਾ ਹੈ। ਫਿਰ ਜੋ ਕਰਮ ਲੋਕ-ਪਰਲੋਕ ਦੋਨਾਂ ਲਈ ਲਾਹੇਵੰਦ ਹੋਵੇ ਉਸ ਦਾ ਸਹੀ ਗਿਆਨ ਦੇਣਾ ਹੋਰ ਵੀ ਜ਼ਰੂਰੀ ਬਣ ਜਾਂਦਾ ਹੈ। ਜਿਸ ਚੀਜ਼ ਦੀ ਜਾਣਕਾਰੀ ਨਾਲ ਸਰੀਰਿਕ ਤੌਰ ਤੇ ਬੰਦਾ ਤੰਦਰੁਸਤ ਰਹੇ , ਮਾਨਸਿਕ ਅਤੇ ਬੌਧਿਕ ਵਿਕਾਸ ਪ੍ਰਫੁੱਲਿਤ ਹੋਵੇ, ਆਤਮਿਕ ਕਲਿਆਣ ਲਈ ਸਹਾਈ ਹੋਵੇ ਅਤੇ ਸਮਾਜ ਵਿੱਚ ਮਾਣ-ਪ੍ਰਤਿਸ਼ਠਾ ਵਧੇ ਅਜਿਹੇ ਵਿਸ਼ੇ ਬਾਰੇ ਗੁਰੂ ਸਾਹਿਬ ਚੁੱਪ ਕਿਵੇਂ ਰਹਿ ਸਕਦੇ ਸਨ ? ਕਿਉਂਕਿ ਦਸਮੇਸ਼ ਪਿਤਾ ਖ਼ੁਦ ਤਖ਼ਤ ਦੇ ਮਾਲਕ, ਸ਼ਾਹੀ ਜਲਾਲ ਦੇ ਮਾਲਕ, ਸਿੱਖ ਸੰਗਤ ਵਿੱਚ ਫ਼ਕੀਰੀ ਜਮਾਲ ਦੇ ਸਹਿਨਸ਼ਾਹ, ਗ੍ਰਿਸਤੀਆਂ ਵਿੱਚ ਆਦਰਸ਼ਕ ਗ੍ਰਿਸਤੀ, ਦੇਗ-ਤੇਗ ਦੇ ਧਨੀ ਅਤੇ ਨੀਤੀਵਾਨ ਜਰਨੈਲ ਸਨ।

**ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ॥**
**ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰ ਕੋਮਾ॥੧॥**
**ਪਿਤਾ ਮੇਰੋ ਬਡੋ ਧਨੀ ਅਗਮਾ॥**
**ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ॥੧॥** ਰਹਾਉ॥
(ਅੰਗ ੫੦੭)

ਇਸ ਲਈ ਗੁਰੂ ਸਾਹਿਬ ਚਾਹੁੰਦੇ ਸੀ ਕਿ ਮੇਰਾ ਸਿੱਖ ਭੀ ਹਰ ਪੱਖੋਂ ਬਲਵਾਨ ਹੋਵੇ ਅਤੇ ਸਰਬ ਪੱਖੀ ਗਿਆਨ ਲਈ, ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੀ ਰਚਨਾ ਕੀਤੀ। ਇਸ ਮੰਤਵ ਲਈ ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਟੂਕ ਮਾਤ੍ਰ ਆਏ ਪੁਰਾਣਿਕ ਹਵਾਲਿਆਂ ਨੂੰ ਚੌਬੀਸ ਅਵਤਾਰ" ਦੀ ਰਚਨਾ ਵਿੱਚ ਵਿਸਤਾਰ ਨਾਲ ਸਮਝਾਇਆ, ਉਸੇ ਤਰ੍ਹਾਂ ਉੱਤਮ ਗ੍ਰਿਸਤੀ ਜੀਵਨ ਜਾਚ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸੰਖੇਪ ਹਵਾਲਿਆਂ :

(1) **ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ॥**
**ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ॥੧॥**
**ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ॥**
**ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ॥੨॥**
(ਅੰਗ ੮੨੧)

(2) **ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ॥**
**ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ॥੧॥**
(ਅੰਗ ੨੧੨)

(3) **ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥ ਪਰੈ ਪਰੈ ਹੀ ਕਉ ਲੁਝੀ ਹੇ॥੧॥**
**ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ॥ ਬੁਰਾ ਭਲਾ ਨਹੀ ਸੁਝੀ ਹੇ॥੨॥** (ਅੰਗ 213)

(4) **ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥**
**ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥੧॥**
(ਅੰਗ ੪੦੩)

(5) **ਅਨਿਕ ਪੜਦੇ ਮਹਿ ਕਮਾਵੈ ਵਿਕਾਰ॥**
**ਖਿਨ ਮਹਿ ਪ੍ਰਗਟ ਹੋਹਿ ਸੰਸਾਰ॥** ਅੰਗ ੧੯੪

(6) **ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥**
**ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥**
**ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥** ਅੰਗ ੧੦੧੩

ਨੂੰ ਸਹੀ ਤਰੀਕੇ ਨਾਲ ਸਮਝਾਉਣ ਲਈ ਉਸ ਜ਼ਮਾਨੇ ਦੀਆਂ ਪ੍ਰਚਲਿਤ ਲੋਕਿਕ ਕਹਾਣੀਆਂ ਦਾ ਆਸਰਾ ਲੈ ਕੇ ਗੁਰਸਿੱਖਾਂ ਨੂੰ ਗੁਰਮਤਿ ਗਾਡੀ ਰਾਹ ਤੇ ਪਾਉਣਾ ਦਸਮੇਸ਼ ਜੀ ਦਾ ਪ੍ਰਯੋਜਨ ਸੀ। ਇਸ ਮੰਤਵ ਨੂੰ ਪੂਰਨ ਕਰਨ ਲਈ ਜੁਗਤੀ ਇਹ ਵਰਤੀ ਗਈ ਕਿ ਆਪਣੇ ਵੱਲੋਂ ਕੁਛ ਨ ਕਹਿ ਕੇ, ਜੋ ਕੁਛ ਕਹਿਣਾ ਚਾਹੁੰਦੇ ਸੀ, ਮੰਤਰੀ ਭੂਪ ਦੇ ਸੰਬਾਦ ਰਾਹੀਂ ਪ੍ਰਗਟ ਕਰ ਦਿੱਤਾ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਇਸਤਰੀ ਜੀਵਨ ਦੇ ਕੁਚੱਜੀ, ਸੁੱਚਜੀ ਅਤੇ ਗੁਣਵੰਤੀ ਵਾਲੇ ਤਿੰਨਾਂ ਪੱਖਾਂ ਨੂੰ ਇਨ੍ਹਾਂ ਕਹਾਣੀਆਂ ਰਾਹੀਂ ਦਰਸਾ ਕੇ ਫ਼ੈਸਲਾ ਲੈਣਾ ਸੂਝਵਾਨ ਪਾਠਕਾਂ ਤੇ ਛੱਡ ਦਿੱਤਾ। ਜਿਸ ਤਰ੍ਹਾਂ ਕੋਈ ਸਮਾਜ ਸੁਧਾਰ ਦੀ ਫਿਲਮ ਬਣਦੀ ਹੈ, ਉਸ ਵਿੱਚ ਬਲਾਤਕਾਰ ਦਾ ਸੀਨ ਭੀ ਦਿਖਾਇਆ ਜਾਂਦਾ ਹੈ। ਉਸ ਦ੍ਰਿਸ਼ ਨੂੰ ਦੇਖ ਕੇ ਕਾਮਨਾ ਅਧੀਨ ਦਰਸ਼ਕ ਤਾਂ ਸੀਟੀਆਂ ਮਾਰ ਕੇ ਮਨ ਦੀ ਤ੍ਰਿਪਤੀ ਕਰਦੇ ਹਨ; ਪਰ ਸਮਝਦਾਰ ਬੰਦੇ ਬਿਬੇਕ ਬੁੱਧੀ ਨਾਲ ਸੋਚਦੇ ਹਨ ਕਿ ਫ਼ਿਲਮ ਦਾ ਨਿਰਦੇਸ਼ਕ ਕੀ ਤੱਥ ਪੇਸ਼ ਕਰ ਰਿਹਾ ਹੈ। ਇਸੇ ਤਰ੍ਹਾਂ ਜਿਨ੍ਹਾਂ ਦੇ ਅੰਦਰ ਅਸ਼ਲੀਲਤਾ ਵਸੀ ਹੋਈ ਹੈ ਉਹ ਇਸ

ਰਚਨਾ ਨੂੰ ਕੰਜਰ ਬਾਣੀ" ਕਹਿ ਕੇ ਆਪਣੀ ਅਕਲ ਦਾ ਜਨਾਜ਼ਾ ਕੱਢ ਰਹੇ ਹਨ ਅਤੇ ਬਿਬੇਕ ਬੁੱਧੀ ਦੇ ਮਾਲਕ ਬਾਬਾ ਦੀਪ ਸਿੰਘ ਜਾਂ ਭਾਈ ਮਨੀ ਸਿੰਘ ਇਸ ਨੂੰ ਗੁਰੂ ਸਾਹਿਬ ਦੀ ਮਹਾਨ ਰਚਨਾ ਮੰਨ ਕੇ ਸਤਿਕਾਰ ਕਰਦੇ ਹਨ।

ਅੱਜ ਤੱਕ ਕੋਈ ਦਸਮ ਗ੍ਰੰਥ ਦੀ ਬੀੜ ਐਸੀ ਨਹੀਂ ਮਿਲਦੀ ਜਿਸ ਵਿੱਚ ਚਰਿਤ੍ਰੋਪਾਖਯਾਨ" ਦਾ ਭਾਗ ਨਾ ਹੋਵੇ। ਪਰ ਹੁਣ, ਰਿਸਰਚ ਸਕਾਲਰ ਭਾਈ ਰਣਧੀਰ ਸਿੰਘ ਦੇ ਸ੍ਰੀ ਦਸਮ ਗ੍ਰੰਥ ਦੇ ਚਾਰ ਭਾਗਾਂ ਦੇ ਸ਼ਬਦਾਰਥ ਵਿੱਚੋਂ ਇਹ ਭਾਗ ਕੱਢ ਕੇ ਕੇਵਲ ਤਿੰਨ ਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਛਾਪ ਕੇ ਇਹ ਨਵੀਂ ਰੀਤ ਤੋਰੀ ਹੈ। ਇਹ ਸਿੱਖਾਂ ਨੂੰ ਉੱਥੇ ਹੀ ਲਿਆ ਖੜ੍ਹੇਗਾ ਜਿਥੇ ਦਮਦਮੇ ਸਾਹਿਬ ਭਾਈ ਮਨੀ ਸਿੰਘ ਸ਼ਹੀਦ ਦੀ ਲਿਖੀ ਬੀੜ ਦੇ ਵੀਚਾਰ ਵੇਲੇ ਖੜ੍ਹਾ ਸੀ। ਪੰਜਾਬੀ ਯੂਨੀਵਰਸਿਟੀ ਦਾ ਇਹ ਕਰਮ, ਉਸ ਵੇਲੇ ਦੇ ਕਰਮਯੋਗੀ, ਮਹਾਨ ਸਿੰਘਾਂ ਦੇ ਫ਼ੈਸਲੇ ਨੂੰ ਰੱਦ ਕਰਨ ਵਾਲਾ ਹੈ। ਪਰ ਅੱਜ ਤੱਕ ਕਿਸੇ ਸਿੱਖੀ ਅਦਾਰੇ ਵੱਲੋਂ ਇਸ ਦੀ ਅਲੋਚਨਾ ਨਹੀਂ ਕੀਤੀ ਗਈ।

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਰਚਿਤ ਮਹਾਨ ਕੋਸ਼ ਪੰਨਾ 1171 (ਪ੍ਰਕਾਸ਼ਕ ਭਾਸ਼ ਵਿਭਾਗ ਪਟਿਆਲਾ ਦੀ ਸੱਤਵੀਂ ਛਾਪ) ਤੇ ਦਿੱਤੇ ਹਵਾਲੇ, ਜੋ, ਜੌਨ ਮੈਲਕਮ ਦੀ ਪੁਸਤਕ ਸਕੈਚ ਆਫ਼ ਦੀ ਸਿਖਸ" (Life Sketch of Sikhs 1812) ਵਿੱਚ ਸਿੱਖਾਂ ਵਿੱਚ ਗੁਰਮਤਾ ਕਰਨ ਬਾਰੇ ਲਿਖਿਆ ਹੈ, ਕਿ ਜਦ ਕਿਸੇ ਖ਼ਾਸ ਵਿਸ਼ੇ ਤੇ ਗੁਰਮਤਾ ਕਰਨਾ ਹੁੰਦਾ ਸੀ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਦੋਨੋਂ ਬੀੜਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਰੂਪ ਲਿਆਂਦੇ ਜਾਂਦੇ ਸਨ ਅਤੇ ਸਾਰੀ ਸੰਗਤ ਉੱਠ ਕੇ ਹੱਥ ਜੋੜ ਕੇ ਦੋਹਾਂ ਸਰੂਪਾਂ ਨੂੰ ਸਿਰ ਝੁਕਾ ਕੇ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਫ਼ਤਹਿ" ਬੁਲਾਉਂਦੀ ਸੀ। ਇਸੇ ਗੱਲ ਦੀ ਪੁਸ਼ਟੀ ਪ੍ਰਸਿੱਧ ਵਿਦਵਾਨ ਪਿਆਰਾ ਸਿੰਘ ਪਦਮ ਨੇ ਆਪਣੀ ਕਿਤਾਬ, ਦਸਮ ਗ੍ਰੰਥ ਦਰਸ਼ਨ, ਪ੍ਰਕਾਸ਼ਕ ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾ, ਅੰਮ੍ਰਿਤਸਰ ਦੇ ਪੰਨਾ 49 ਤੇ ਕੀਤੀ ਹੈ।

ਇਨ੍ਹਾਂ ਹਵਾਲਿਆਂ ਤੋਂ ਸਿੱਧ ਹੁੰਦਾ ਹੈ ਕਿ ਅਠਾਰਵੀਂ ਸਦੀ ਦਾ ਸ਼ਾਨਦਾਰ ਸਿੱਖ ਇਤਿਹਾਸ ਸਿਰਜਣ ਵਾਲੇ, ਖ਼ਾਲਸਾ ਜੀ ਇਸ ਗ੍ਰੰਥ ਦਾ ਕਿੰਨਾ ਸਤਿਕਾਰ ਕਰਦੇ ਸੀ। ਪਰ ਅੱਜ-ਕੱਲ੍ਹ ਦੇ ਸੜਕ ਛਾਪ ਪ੍ਰੋਫ਼ੈਸਰ ਅਤੇ ਪ੍ਰਿੰਸੀਪਲ (ਮਿਸ਼ਨਰੀ ਕਾਲਜ) ਹੱਥ ਧੋ ਕੇ ਇਸ ਦੇ ਪਿੱਛੇ ਪਏ ਹੋਏ ਹਨ ਅਤੇ ਇਸ ਨੂੰ ਕੰਜਰ ਬਾਣੀ ਕਹਿਣ ਤੋਂ ਭੀ ਸੰਕੋਚ ਨਹੀਂ ਕਰਦੇ। ਜਿਸ ਤਰ੍ਹਾਂ ਕਿ ਸਭ ਨੂੰ ਪਤਾ ਹੈ ਉਸ ਵੇਲੇ ਦਾ ਹਰ ਇਕ ਵਿਦਵਾਨ ਰਚਨਾ ਵਿੱਚ ਆਪਣੇ ਇਸ਼ਟ ਦੀ ਬੰਦਨਾ ਕਰ ਕੇ ਲਿਖਣਾ ਸ਼ੁਰੂ ਕਰਦਾ ਸੀ ਅਤੇ ਅਖ਼ੀਰ ਤੇ ਭੀ ਆਪਣੇ ਇਸ਼ਟ ਦੀ ਪ੍ਰਸੰਨਤਾ ਲੈਣ ਲਈ ਸ਼ੁਕਰਗੁਜ਼ਾਰ ਹੋ ਕੇ ਪ੍ਰਾਰਥਨਾ ਕਰਦਾ ਸੀ। ਸੋ ਅਸੀਂ ਅੱਗੇ ਇਸ ਰਚਨਾ ਦੀ ਅਰੰਭਿਤਾ ਵਿੱਚ ਗੁਰੂ ਸਾਹਿਬ ਦੇ ਲਿਖੇ ਗੁੱਝੇ ਭੇਦ ਦੱਸ ਰਹੇ ਹਾਂ।

**ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥**

**ਸ੍ਰੀ ਭਗੌਤੀ ਏ ਨਮਹ॥**

**ਅਥ ਪਖਯਾਨ ਚਰਿਤ੍ਰ ਲਿਖਯਤੇ॥ ਪਾਤਸ਼ਾਹੀ ੧੦॥**

ਇਸ ਸਤੋਤ੍ਰ ਦਾ ਪਹਿਲਾ ਭਾਗ ਤਾਂ ਨਿਰਸੰਦੇਹ ਦਸਮੇਸ਼ ਪਿਤਾ ਦਾ ਹੈ ਪਰ ਸ੍ਰੀ ਭਗੌਤੀ ਏ ਨਮਹ" ਪੜ੍ਹ ਕੇ ਇਸ ਦੇ ਵਿਰੋਧੀ ਫੌਰਨ ਇਸ ਨੂੰ ਕਿਸੇ ਸਾਕਤ ਕਵੀ ਦੀ ਲਿਖੀ ਹੀ ਕਹਿਣਗੇ। ਇਹ ਉਹੀ ਭਗੌਤੀ ਹੈ ਜੋ ਚੰਡੀ ਦੀ ਵਾਰ ਦੇ ਅਰੰਭ ਵਿੱਚ ਪ੍ਰਿਥਮ ਭਗੌਤੀ ਸਿਮਰ ਕੈ" ਪ੍ਰਗਟ ਹੋਈ ਸੀ ਅਤੇ ਅਗੇ ਦਸਮੇਸ਼ ਪਿਤਾ ਨੇ ਆਪ ਹੀ ਦੱਸ ਦਿੱਤਾ ਸੀ ਕਿ ਇਸੇ ਭਗੋਤੀ" ਨੇ ਸਾਰੇ ਸੰਸਾਰ ਦੀ ਰਚਨਾ ਕੀਤੀ ਹੈ ਬ੍ਰਹਮਾ, ਬਿਸ਼ਨ, ਮਹੇਸ਼ ਤੈਂ ਹੀ ਬਣਾਏ ਹਨ। ਤੈਂ ਹੀ ਦੁਰਗਾ ਪੈਦਾ ਕਰਕੇ ਰਾਖਸ਼ਾਂ ਦਾ ਨਾਸ਼ ਕੀਤਾ। ਤੇਰੇ ਕੋਲੋਂ ਤਾਕਤ ਲੈ ਕੇ ਹੀ ਰਾਮ ਚੰਦ੍ਰ ਜੀ ਨੇ ਬਾਣਾਂ ਨਾਲ ਰਾਵਣ ਮਾਰਿਆ ਅਤੇ ਤੈਥੋਂ ਸ਼ਕਤੀ ਲੈ ਕੇ ਕ੍ਰਿਸ਼ਨ ਜੀ ਨੇ ਕੇਸਾਂ ਤੋਂ ਫੜ ਕੇ ਕੰਸ ਦਾ ਅੰਤ ਕੀਤਾ ਸੀ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤਿ ਸੁਧਾਕਰ" ਪੁਸਤਕ (ਪ੍ਰਕਾਸ਼ਿਕ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ) ਵਿੱਚ ਇਸ ਅਰਦਾਸ ਦੀ ਅਰੰਭਿਤਾ ਵੇਲੇ ਚਾਰ ਪੰਨਿਆਂ ਦਾ ਫੁੱਟ ਨੋਟ ਦੇ ਕੇ ਸਿੱਧ ਕੀਤਾ ਹੈ ਕਿ ਇਹ ਭਗੌਤੀ ਕਰਤਾਰ ਦੀ ਸੂਚਕ ਹੈ।

ਭੁਜੰਗ ਛੰਦ॥ ਤ੍ਵਪ੍ਰਸਾਦਿ॥

**ਤੂਹੀ ਖੜਗਧਾਰਾ ਤੂਹੀ ਬਾਢਵਾਰੀ॥ ਤੁਹੀ ਤੀਰ ਤਲਵਾਰ ਕਾਤੀ ਕਟਾਰੀ॥**

ਅਰਥ : ਹੇ ਨਿਰੰਕਾਰ ਰੂਪ ਭਗੌਤੀ ਤੂ ਹੀ ਮੇਰੀ ਖੜਗ (ਤਲਵਾਰ) ਦੀ ਧਾਰ ਹੈ ਅਤੇ ਤੂੰ ਹੀ ਸੰਘਰਸ਼ ਵਿੱਚ ਦੁਸ਼ਮਣ ਤੇ ਵਾਰ ਕਰਨ ਵਾਲਾ ਹਥਿਆਰ ਹੈ।

**ਤੁ ਹੀ ਤੀਰ ਤਰਵਾਰ ਕਾਤੀ ਕਟਾਰੀ॥ ਹੱਲਬੀ ਜੁਨੱਬੀ ਮਗਰਬੀ ਤੁਹੀ ਹੈ।**
**ਨਿਹਾਰੋ ਜਹਾਂ ਆਪੁ ਠਾਢੀ ਵਹੀ ਹੈਂ॥੧॥**

ਅਰਥ : ਤੂਹੀਂ ਮੇਰੀ ਰੱਖਿਆ ਕਰਨ ਵਾਲੀ ਤੀਰ ਤਲਵਾਰ ਕਾਤੀ ਕਟਾਰੀ ਹੈਂ॥ ਤੂਹੀ ਹਲੱਬੀ, ਜੁਨੱਬੀ, ਮਗ਼ਰਬੀ ਦੇਸਾਂ ਦੀ ਤਲਵਾਰ ਵਾਂਗ ਹੈ। ਦਿਸਾ ਬਿਦਸਾ ਜਿਥੇ-ਕਿਥੇ ਮੈਂ ਦੇਖਦਾ ਹਾਂ, ਉੱਧਰ ਹੀ ਤੂੰ ਮੈਨੂੰ ਖੜ੍ਹੀ ਦਿਖਾਈ ਦਿੰਦੀ ਹੈ।

**ਤੁਹੀਂ ਜੋਗ ਮਾਯਾ ਤੁਹੀ ਬਾਕਬਾਨੀ॥ ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀ॥**
**ਤੁਹੀ ਬਿਸੁਨ ਤੂੰ ਬ੍ਰਹਮਾ ਤੂੰ ਰੁਦ੍ਰ ਰਾਜੈ॥ ਤੁਹੀ ਬਿਸ੍ਵਮਾਤਾ ਸਦਾ ਜੈ ਬਿਰਾਜੈ॥**

ਅਰਥ : ਤੂਹੀਂ ਜਗਤ ਪ੍ਰਕ੍ਰਿਆ ਦੇ ਕਰਨ ਵਾਲੀ ਜੋਗ ਮਾਯਾ ਹੈਂ ਅਤੇ ਤੂਹੀਂ ਅਕਾਸ਼ਬਾਣੀ ਹੋ ਕੇ ਹੁਕਮ ਚਲਾ ਰਹੀ ਹੈ। ਤੂਹੀ ਆਪ ਰੂਪ ਹੈ ਜੋ ਤੇਰੇ ਜਿਹਾ ਹੋਰ ਰੂਪ ਨਹੀਂ, ਤੂਹੀਂ ਭਵਾਨੀ ਰੂਪ ਵਿੱਚ ਨਿਰਗੁਣ ਤੋਂ ਸਰਗੁਣ ਹੋ ਕੇ ਭਵਾਨੀ ਕਹਾਈ। ਤੂਹੀਂ ਬਿਸਨ ਰੂਪ ਵਿਚ ਤੇ ਬ੍ਰਹਮਾ, ਸ਼ਿਵਜੀ ਪੈਦਾ ਕੀਤੇ। ਤੂੰ ਸਾਰੇ ਸੰਸਾਰ ਦੀ ਮਾਤਾ ਹੈਂ ਸਦਾ ਤੇਰੀ ਜੈ ਹੁੰਦੀ ਹੈ। 2।

**ਤੁਹੀ ਦੇਵ ਤੂ ਦੈਤ ਤੈ ਜਛ ਉਪਾਏ॥ ਤੁਹੀ ਤੁਰਕ ਹਿੰਦੂ ਜਗਤ ਮੈਂ ਬਨਾਏ॥**
**ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸਟਿ ਮਾਂਹੀ॥ ਤੁਹੀ ਬਕਤ੍ਰ ਤੇ ਬ੍ਰਹਮ ਬਾਦੋ**
**ਬਕਾਹੀ॥੩॥**

ਅਰਥ : ਤੈਂ ਹੀ ਦੇਵ, ਦੈਂਤ ਅਤੇ ਜੱਛ ਆਦਿ ਪੈਦਾ ਕੀਤੇ ਹਨ। ਤੈ ਹੀ ਮੋਮਨ ਤੇ ਹਿੰਦੂ ਦੋ ਮਜ਼ਹਬ ਪੈਦਾ ਕੀਤੇ, ਤੈਂ ਹੀ ਜਗਤ ਦੀ ਸਿਰਜਣਾ ਕੀਤੀ ਹੈ।

ਤੂੰ ਹੀ ਆਗੂ ਬਣ ਕੇ ਅਨੇਕਾਂ ਪੰਥ ਚਲਾਉਣ ਲਈ ਅਨੇਕਾਂ ਮੁਖੀ ਰੂਪਾਂ ਵਿੱਚ ਉੱਤਰੀ ਇਸ ਸ੍ਰਿਸਟਿ ਦੇ ਅਖਾੜੇ ਵਿੱਚ

ਨੋਟ :ਜਿਹੜੇ ਵੀਰ ਕਹਿੰਦੇ ਹਨ ਕਿ ਦੇਵੀ ਦੀ ਉਸਤਤਿ ਹੈ ਉਹ ਦੱਸਣਗੇ ਕਿ ਹਿੰਦੂਆਂ ਦੇ ਕਿਹੜੇ ਗ੍ਰੰਥ ਵਿੱਚ ਲਿਖਿਆ ਹੈ ਕਿ ਦੇਵੀ ਨੇ ਮੁਸਲਮਾਨ ਪੈਦਾ ਕੀਤੇ।

**ਤੁਹੀ ਬਿਕ੍ਰਤ ਰੂਪਾ ਤੁਹੀ ਚਾਰ ਨੈਨਾ॥ ਤੁਹੀ ਰੂਪੀ ਬਾਲਾ ਤੁਹੀ ਬਕ੍ਰ ਬੈਨਾ॥**
**ਤੁਮੀ ਬਕ੍ਰਤੇ ਬੇਦ ਚਾਰੋ ਉਚਾਰੇ॥ ਤੁਮੀ ਸ਼ੁਭ ਨਿਸੁੰਭ ਦਾਨੋ ਸੰਘਾਰੇ॥੪॥**

ਅਰਥ : ਤੂਹੀਂ ਡਰਾਉਣਾ ਰੂਪ ਵਾਲੀ ਹੈਂ ਅਤੇ ਤੂਹੀਂ ਚਾਰ ਨੇਤ੍ਰਾਂ ਵਾਲੀ ਸੁੰਦਰ ਸਰੂਪ ਵਿੱਚ ਹੈ। ਤੂੰ ਹੀ ਲਛਮੀ ਰੂਪ ਹੈਂ ਜੋ ਸਦਾ ਬਾਲ ਰੂਪ ਵਿੱਚ ਰਹਿੰਦੀ ਹੈ ਤੂੰ ਹੀ ਸ਼ਾਰਧਾ ਰੂਪ ਹੋ ਕੇ ਬਾਣੀ ਬੋਲ ਰਹੀ ਹੈ। ਤੈਂ ਹੀ ਮੁਖ ਤੋਂ ਚਾਰ ਬੇਦ ਉਚਾਰਨ ਕੀਤੇ ਹਨ। ਤੈਂ ਹੀ ਦੁਰਗਾ ਰੂਪ ਧਾਰ ਕੇ ਸੁੰਭ ਤੇ ਨਿਸੁੰਭ ਰੂਪ ਦੈਤ ਮਾਰੇ ਹਨ।

**ਜਗੈ ਜੰਗ ਤੈਸੋ ਭਜੈ ਭੂਪ ਭਾਰੀ॥ ਬਧੇ ਛਾਡਿ ਬਾਨਾ ਕਢੀ ਬਾਢਵਾਰੀ॥**
**ਤੂੰ ਨਰ ਸਿੰਘ ਹ੍ਵੈ ਕੈ ਹਿਰਨਾਕਛ ਮਾਰਜੋ॥ ਤੁਮੀ ਦਾੜ ਪੈ ਭੂਮਿ ਕੋ ਭਾਰ ਧਾਰਜੋ॥੫॥**

ਅਰਥ : ਜੰਗਾਂ ਜੁੱਧਾਂ ਨੂੰ ਛੇੜਨ ਵਾਲੀ ਤੂੰ ਹੀਂ ਹੈਂ ਅਤੇ ਵੱਡੇ-ਵੱਡੇ ਰਾਜੇ ਮਹਾਰਾਜੇ ਤੇਰੇ ਅਗਿਓਂ ਭੱਜਦੇ ਹਨ ਤੇਰੇ ਡਰਾਉਣੇ ਰੂਪ ਨੂੰ ਤੱਕ ਕੇ। ਜਦ ਤੂੰ ਤੀਰ ਛੱਡਦੀ ਹੈਂ ਜਾਂ ਤਲਵਾਰ ਫੜ ਲੈਂਦੀ ਹੈ ਤਾਂ ਵੱਡੇ ਪੱਧਰ ਤੇ ਵੱਢ-ਟੁੱਕ ਹੁੰਦੀ ਹੈ।

ਤੂਹੀਂ ਨਰ ਸਿੰਘ ਹੋ ਕੇ ਹਰਣਾਖਸ਼ ਮਾਰਿਆ ਸੀ। ਤੈਂ ਹੀ ਬਰਗ ਅਵਤਾਰ ਧਾਰ ਕੇ ਮੱਧ ਕੈਟਵ ਦੈਂਤ ਨੂੰ ਨਿਘਾਰ ਕੇ ਧਰਤੀ ਹੌਲੀ ਕੀਤੀ ਸੀ।

**ਤੁਮੀ ਰਾਮ ਹ੍ਵੈ ਕੈ ਹਠੀ ਦੈਂਤ ਘਾਯੋ॥ ਤੁਮੀ ਕ੍ਰਿਸ਼ਨ ਹ੍ਵੈ ਕੰਸ ਕੇਸੀ ਖਪਾਯੋ॥**
**ਤੁਮੀ ਜਾਲਪਾ ਕਾਲਕਾ ਕੈ ਬਖਾਨੀ॥ ਤੁਹੀ ਚੌਦਹੂੰ ਲੋਕ ਕੇ ਰਾਜ ਧਾਨੀ॥**

ਅਰਥ : ਤੂਹੀਂ ਰਾਮ ਬਣ ਕੇ ਹਠੀ ਰਾਵਨ ਨੂੰ ਮਾਰਿਆ ਸੀ, ਤੈਂ ਹੀ ਕ੍ਰਿਸ਼ਨ ਦੇ ਰੂਪ ਵਿੱਚ ਕੰਸ਼ ਨੂੰ ਕੇਸਾਂ ਤੋਂ ਪਟਕ ਕੇ ਮਾਰਿਆ ਸੀ। ਤੈਨੂੰ ਹੀ ਜਾਲਪਾ ਕਾਲਕਾ ਆਦਿ ਦੇਵੀ ਕਿਹਾ ਜਾਂਦਾ ਹੈ, ਤੂੰ ਹੀ ਚੋਦਾਂ ਲੋਕਾਂ ਤੇ ਰਾਜ ਕਰਨ ਵਾਲੀ ਹੈ।

ਨੋਟ :ਇਹੀ ਗੱਲ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਵਿੱਚ ਕਹੀ ਗਈ ਹੈ।

ਇਸੇ ਤਰ੍ਹਾਂ ਅੱਗੇ ਪੰਦਰਾਂ ਛੰਦਾਂ ਵਿੱਚ ਪਰਮੇਸ਼ਰ ਦੀ ਦੇਵੀ ਦੇ ਰੂਪ ਵਿੱਚ ਉਪਮਾ ਕਰਕੇ ਗੁਰੂਦੇਵ ਬੇਨਤੀ ਕਰਦੇ ਹਨ।

**ਤੁਹੀ ਆਪ ਕੌ ਨਿਹ ਕਲੰਕੀ ਬਨੈ ਹੈ॥ ਸਭੈ ਹੀ ਮਲੇਛਾਨ ਕੋ ਨਾਸ ਕੈ ਹੈ॥**
**ਮਇਯਾ ਜਾਨ ਚੇਰੋ ਮਯਾ ਮੋਹਿ ਕੀਜੈ॥ ਚਹੋਂ ਚਿੱਤ ਮੈ ਜੋ ਵਹੈ ਮੋਹਿ ਕੀਜੈ॥੧੬॥**

ਅਰਥ : ਤੂਹੀ ਆਪ ਨੂੰ ਨਿਹਕਲੰਕੀ ਅਵਤਾਰ ਬਣ ਕੇ ਪੇਸ਼ ਕਰਦੀ ਹੈ ਅਤੇ ਸਾਰੇ ਮਲੇਛ ਪਾਪੀਆਂ ਦਾ ਨਾਸ ਕਰਦੀ ਹੈ। ਮਾਤਾ ਮੈਨੂੰ ਸੇਵਕ ਜਾਣ ਕੇ ਮੇਰੇ ਤੇ ਮੇਹਰ ਕਰ ਦੇ, ਜੋ ਮੈਂ ਚਿੱਤ ਵਿੱਚ ਚਾਹਾਂ ਉਹੀ ਦੇ ਦੇਹ।

ਇਸ ਤੋਂ ਅੱਗੇ ਛੰਦ 41 ਤੱਕ ਸ੍ਵੈਯਾ ਦੀ ਛੰਦਾ-ਬੰਦੀ ਵਿੱਚ ਜਿਸ ਤਰ੍ਹਾਂ ਪਰਮੇਸ਼ਰ ਦੀ ਸ਼ਕਤੀ ਨੇ ਦੈਂਤਾਂ ਨੂੰ ਨਾਸ ਕੀਤਾ, ਦਾ ਵਰਨਣ ਬੀਰ ਰਸ ਭਰਪੂਰ ਕਵਿਤਾ ਵਿੱਚ ਕੀਤਾ ਹੈ।

ਫਿਰ ਅਧੀਨਗੀ ਸਹਿਤ ਪਰਮੇਸ਼ਰ ਅੱਗੇ ਇਉਂ ਬੇਨਤੀ ਕਰਦੇ ਹਨ :

**ਅਨਤਰਿਯਾ ਜਜੋ ਸਿੰਧ ਕੋ ਚਹਤ ਤਰਨ ਕਰਿ ਜਾਉ॥**
**ਬਿਨ ਨੌਕਾ ਕੈਸੇ ਤਰੈ ਲਏ ਤਿਹਾਰੋ ਨਾਉ॥੪੨॥**

ਅਰਥ : ਜੇ ਕੋਈ ਅਣਤਾਰੂ ਵਿਅਕਤੀ ਭਵ ਸਾਗਰ ਨੂੰ ਪਾਰ ਕਰਨਾ ਚਾਹੁੰਦਾ ਹੋਵੇ ਤਾਂ ਉਹ ਬੇੜੀ ਤੋਂ ਬਗ਼ੈਰ ਕਿਵੇਂ ਪਾਰ ਕਰ ਸਕਦਾ ਹੈ? ਭਾਵ ਨਹੀਂ ਕਰ ਸਕਦਾ। ਪਰ ਬੇੜੀ ਨਾਲ ਪਾਰ ਲਗਦਾ ਹੈ। ਇਸੇ ਤਰ੍ਹਾਂ ਸੰਸਾਰ ਰੂਪੀ ਭਵ ਸਾਗਰ ਨੂੰ ਪਾਰ ਕਰਨ ਲਈ ਭੀ ਤੇਰੇ ਨਾਮ ਦੀ ਬੇੜੀ ਚਾਹੀਦੀ ਹੈ।

**ਮੂਕ ਉਚਰੈ ਸਾਸਤ੍ਰ ਖਟ ਪਿੰਗ ਗਿਰਨ ਚੜਿ ਜਾਇ॥**
**ਅੰਧ ਲਖੈ ਬਦਰੋ ਸੁਨੈ ਜੋ ਤੁਮ ਕੌਰ ਸਹਾਇ॥੪੩॥**

ਅਰਥ : ਹੇ ਪਰਮੇਸ਼ਰ ਜੀ ਜੇ ਤੁਹਾਡੀ ਕਿਰਪਾ ਹੋ ਜਾਵੇ ਤਾਂ ਗੂੰਗਾ ਛੇ ਸ਼ਾਸਤਰ ਦਾ ਬਕਤਾ ਬਣ ਸਕਦਾ ਹੈ, ਪਿੰਗਲਾ ਪਹਾੜ ਤੇ ਚੜ੍ਹ ਸਕਦਾ ਹੈ, ਨੇਤਰ ਹੀਣ ਤ੍ਰੈ ਕਾਲ ਦਰਸੀ ਹੋ ਸਕਦਾ ਹੈ ਅਤੇ ਬੋਲ਼ਾ ਸੁਣਨ ਲੱਗ ਜਾਂਦਾ ਹੈ, ਜੇ ਤੁਸੀਂ ਕਿਰਪਾ ਕਰ ਦੇਵੋ।

ਨੋਟ :ਬਿਲਕੁਲ ਇਹੀ ਛੰਦ ਬਚਿਤ੍ਰ ਨਾਟਕ ਦੇ ਅਧਿਆਏ 2 ਵਿੱਚ ਦਰਜ ਹੈ। ਜਿਸ ਤੋਂ ਸਿੱਧ ਹੁੰਦਾ ਹੈ ਕਿ ਬਚਿਤ੍ਰ ਨਾਟਕ ਅਤੇ ਚਰਿਤ੍ਰੋ ਪਖਯਾਨ ਦਾ ਇਕੋ ਲੇਖਕ ਹੈ।

**ਅਰਘ ਗਰਭ ਨ੍ਰਿਪ ਤ੍ਰਿਯਨ ਕੋ ਭੇਦ ਨ ਪਾਜੋ ਜਾਇ॥**
**ਤਉ ਤੁਹਾਰੀ ਕ੍ਰਿਪਾ ਤੇ ਕਛੁ ਕਛੁ ਕਹੋ ਬਨਾਇ॥੪੪॥**

ਅਰਥ : ਜਿਵੇਂ ਪੰਜ ਮਾਹੀ ਗਰਭ ਵਿੱਚ ਬੱਚੇ ਦਾ ਭੇਦ ਨਹੀਂ ਲਗਦਾ ਇਸੇ ਤਰ੍ਹਾਂ ਰਾਜ ਘਰਾਣੇ, ਧਨ ਪਾਤਰ ਇਸਤਰੀਆਂ ਦੇ ਤੌਰ ਤਰੀਕੇ ਦਾ ਵੀ ਕੋਈ ਭੇਦ ਨਹੀਂ ਪਾਇਆ ਜਾ ਸਕਦਾ। ਪਰ ਫੇਰ ਭੀ ਮੈਂ ਤੁਹਾਡੀ ਕਿਰਪਾ ਸਦਕਾ ਕੁਛ-ਕੁਛ ਉਨ੍ਹਾਂ ਬਾਰੇ ਕੁਛ ਬਣਾਵਟ ਬਣਾ ਕੇ ਦੱਸਦਾ ਹਾਂ।

**ਪ੍ਰਥਮ ਧਿਜਾਇ ਸ੍ਰੀ ਭਗਵਤੀ ਬਰਨੋ ਤ੍ਰਿਯਾ ਪ੍ਰਸੰਗ॥**
**ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤਰੰਗ॥੪੬॥**

ਅਰਥ : ਇਸ ਪਹਿਲੇ ਅਧਿਆਇ ਵਿੱਚ ਮੈਂ ਸ੍ਰੀ ਭਗਵਤੀ ਦੇ ਚਰਿਤ੍ਰ ਦਾ ਵਰਨਣ ਕਰਦਾ ਹਾਂ ਫੇਰ ਮੈਂ ਇਸਤਰੀਆਂ ਦਾ ਪ੍ਰਸੰਗ ਕਹਾਂਗਾ। ਹੇ ਪ੍ਰਭੁ ਤੁਸੀਂ ਮੇਰੇ ਹਿਰਦੇ ਵਿੱਚ ਨਦੀ ਦੇ ਹੜ੍ਹ ਵਾਂਙ, ਵਾਕਾਂ ਦਾ ਹੜ੍ਹ ਵਗਾ ਦੇਉ ਤਾਂ ਕਿ ਨਦੀ ਦੇ ਵਹਾਓ

ਵਾਂਙ ਕਵਿਤਾ ਦਾ ਹੜ੍ਹ ਵਗ ਤੁਰੇ।

**ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋ॥**
**ਭੂਲ ਛਿਮੋ ਹਮਰੀ ਪ੍ਰਭੁ ਆਪੁ ਨ ਭੂਲਨਹਾਰ ਕਹੂੰ ਕੋਊ ਮੋ ਸੋ॥**
**ਸੇਵ ਕਰੈ ਤੁਮਰੀ ਤਿਨਕੇ ਛਿਨ ਮੈ ਧਨ ਲਾਗਤ ਧਾਮ ਭਰੋ ਸੋ॥**
**ਯਾ ਕਲਿ ਮੈ ਸਭ ਕਾਲ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੋ॥੪੭॥**

ਇਥੇ ਇਹ ਦੱਸ ਦੇਣਾ ਠੀਕ ਰਹੇਗਾ ਕਿ ਇਹੀ ਸਵੱਯਾ ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਵਿੱਚ ਇਸ ਤਰ੍ਹਾਂ ਅੰਕਿਤ ਹੈ :

**ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋ॥**
**ਭੂਲ ਛਿਮੋ ਹਮਰੀ ਪ੍ਰਭ ਆਪ ਨ ਭੂਲਨਹਾਰ ਕਹੂੰ ਕੋਊ ਮੋ ਸੋ॥**
**ਸੇਵ ਕਰੀ ਤੁਮਰੀ ਤਿਨ ਕੇ ਸਭਹੀ ਗ੍ਰਿਹ ਦੇਖੀਅਤ ਦ੍ਰਬ ਭਰੋ ਸੋ॥**
**ਯਾ ਕਲ ਮੈ ਸਭ ਕਾਲ ਕ੍ਰਿਪਾਨ ਕੋ ਭਾਰੀ ਭੁਜਾਨ ਕੋ ਭਾਰੀ ਭਰੋਸੋ॥੯੨॥**

(ਬ. ਕਾ. ਦ. ਗ੍ਰੰ. ਪੰਨਾ ੪੫)

ਇਸ ਤੋਂ ਅੱਗੇ ਪਰਮੇਸ਼ਰ ਦੀ ਮਹਾਂ ਸ਼ਕਤੀ ਦੇ ਗੁਣ ਗਾਇਨ ਵਾਲੇ ਛੰਦ ਪਿੱਛੋਂ, ਚਰਿਤ੍ਰੋ ਪਖਯਾਨ ਦਾ ਇਹ ਪਹਿਲਾ ਅਧਿਆਇ ਸਮਾਪਤ ਹੁੰਦਾ ਹੈ ਅਤੇ ਲਿਖ ਦਿੱਤਾ।

**ਇਤਿ ਸ੍ਰੀ ਚਰਿਤ੍ਰ ਪਖਜਾਨੇ ਚੰਡੀ ਚਰਿਤ੍ਰੇ ਪ੍ਰਥਮ ਧਿਜਾਇ ਸਮਾਪਤ ਮਸਤ ਸੁਭ ਮਸਤੁ॥੧॥** ਅਫਜੂ

ਚਰਿਤ੍ਰੋ ਪਖਯਾਨ ਦੀ ਸਾਰੀ ਰਚਨਾ ਦਸਮ ਗ੍ਰੰਥ ਤਕਰੀਬਨ ਅੱਧੇ ਭਾਗ ਵਿੱਚ ਫੈਲੀ ਹੋਈ ਹੈ। ਇਸ ਦੀ ਅਰੰਭਿਤਾ ਦਾ ਰੂਪ-ਰੰਗ ਪਾਠਕਾਂ ਨੇ ਦੇਖ ਲਿਆ ਹੈ ਅਤੇ ਇਸ ਸਾਰੀ ਰਚਨਾ ਦੇ ਅਖ਼ੀਰ ਤੇ ਕਬਿਯੋ ਬਾਚ ਬੇਨਤੀ॥ ਚੋਪਈ॥"

**ਹਮਰੀ ਕਰੋ ਹਾਥ ਦੈ ਰਛਾ॥ ਪੂਰਨ ਹੋਇ ਚਿੱਤ ਕੀ ਇਛਾ॥**

ਵਾਲੀ ਬਾਣੀ ਦਰਜ ਹੈ। ਪਹਿਲਾਂ ਇਸ ਸਾਰੀ ਰਚਨਾ ਵਿੱਚ ਕੇਵਲ ਚੌਪਈ" ਹੀ ਨਜ਼ਰ ਆਉਂਦੀ ਹੈ ਕਿਉਂਕਿ ਇਹ ਮੰਤਰੀ ਭੂਪ ਦੇ ਦੇ ਸੰਬਾਦ ਦੇ ਰੂਪ ਵਿੱਚ ਮੰਤਰੀ ਰਾਜੇ ਨੂੰ ਇਹ ਕਹਾਣੀਆਂ ਸੁਣਾ ਰਿਹਾ ਹੈ। ਪਰ ਇਹ ਬਾਣੀ ਕਵੀ ਗੁਰੂ ਦੀ ਨਿੱਜੀ ਹੈ ਜਿਸ ਰਾਹੀਂ ਪਰਮੇਸ਼ਰ ਤੋਂ ਆਪਣੀ ਅਤੇ ਆਪਣੇ ਗੁਰਸਿੱਖ ਪਰਵਾਰ (ਖ਼ਾਲਸਾ ਪੰਥ) ਨੂੰ ਇਨ੍ਹਾਂ ਗੱਲਾਂ ਤੋਂ ਬਚਣ ਦੀ ਸਹਾਇਤਾ ਮੰਗੀ ਹੈ।

ਇਹ ਬਾਣੀ ਗੁਰਸਿੱਖਾਂ ਦੇ ਨਿੱਤਨੇਮ ਨਾਲ ਹਰ ਰੋਜ਼ ਪੜ੍ਹਨ ਵਾਲੀ ਬਾਣੀ ਹੈ ਅਤੇ ਖੰਡਾ ਪਹੁਲ ਤਿਆਰ ਕਰਨ ਵੇਲੇ ਗੁਰੂ ਸਾਹਿਬ ਨੇ ਇਸ ਬਾਣੀ ਦਾ ਪਾਠ ਕੀਤਾ ਹੈ। ਜਿਸ ਦੀ ਪੁਸ਼ਟੀ ਗੁਰੂ ਸਾਹਿਬ ਦੇ ਦਰਬਾਰੀ ਭਟਾਂ ਦੀਆਂ ਭੱਟ ਵਹੀਆਂ ਰਾਹੀਂ ਹੁੰਦੀ ਹੈ। ਇਸ ਸਾਰੀ ਰਚਨਾ ਦੇ ਅਖ਼ੀਰ ਤੇ ਗੁਰੂ ਸਾਹਿਬ ਇਸ ਭਾਗ ਦੀ ਸਮਾਪਤੀ ਦੀ ਤਾਰੀਖ਼ ਅਤੇ ਸੰਬਤ ਇਸ ਤਰ੍ਹਾਂ ਦੱਸਿਆ ਹੈ :

**ਸੰਮਤ ਸਤਰਾਂ ਸਹਿਸ ਭਣਿਜੈ॥**

**ਅਰਧ ਸਹਸ ਫੁਨ ਤੀਨ ਕਹਿਜੈ॥**
**ਭਾਦ੍ਰ ਸੁਦੀ ਅਸਟਮੀ ਰਵਿ ਵਾਰਾ॥**
ਸਤੁਦ੍ਰਵ ਤੀਰ ਗ੍ਰੰਥ ਸੁਧਾਰਾ॥

ਭਾਵ ਸੰਗਤ 1700 + 50 + 3 = 1753 ਵਿੱਚ ਭਾਦੋ ਸੁਦੀ ਅਸ਼ਟਮੀ ਐਤਵਾਰ ਵਾਲੇ ਦਿਨ ਸਤਲੁਜ ਦਰਿਆ ਦੇ ਕੰਢੇ ਇਸ ਗ੍ਰੰਥ ਨੂੰ ਸੋਧ ਕੇ ਲਿਖਿਆ ਗਿਆ। ਬਹੁਤ ਸਾਰੇ ਸਿੱਖਾਂ ਦਾ ਇਹ ਵੀਚਾਰ ਹੈ ਕਿ ਨੰਗਲ ਤੋਂ ਉੱਪਰ ਜਿਥੇ ਹੁਣ ਗੁਰਦੁਆਰਾ ਬਿਭੌਰ ਸਾਹਿਬ ਸ਼ਸ਼ੋਭਿਤ ਹੈ, ਉਥੇ ਚੌਪਈ ਉਚਾਰ ਕੇ ਗੁਰੂ ਸਾਹਿਬ ਨੇ ਇਸ ਗ੍ਰੰਥ ਦੀ ਸਮਾਪਤੀ ਕੀਤੀ ਹੈ।

ਇਸ ਸਾਰੀ ਰਚਨਾ ਦਾ ਸਾਰਾਂਸ਼ ਇਹ ਹੈ :

(1) ਚਰਿਤ੍ਰੋ ਪਖਯਾਨ ਦੀ ਸਾਰੀ ਰਚਨਾ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇੱਕ ਅਨਿਖੜਵਾਂ ਅੰਗ ਹੈ।

(2) ਭਾਈ ਮਨੀ ਸਿੰਘ ਦੀ ਚਿੱਠੀ ਜੋ ਮਾਤਾ ਸੁੰਦਰੀ ਜੀ ਨੂੰ ਲਿਖੀ ਹੈ ਉਸ ਤੋਂ ਸਾਬਤ ਹੁੰਦਾ ਹੈ ਕਿ ਇਹ ਰਚਨਾ ਦਸਮੇਸ਼ ਜੀ ਦੀ ਆਪਣੀ ਹੈ।

(3) ਇਸ ਵਿੱਚ ਕੁੱਝ ਘਟਨਾਵਾਂ ਜਿਸ ਤਰ੍ਹਾਂ ਕਿ ਚਰਿਤ੍ਰ ਨੰ. 71 ਗੁਰੂ ਸਾਹਿਬ ਨਾਲ ਸੰਬੰਧਿਤ ਹੈ ਅਤੇ ਇਹ ਉੱਤਮ ਪੁਰਖ ਵਿੱਚ ਲਿਖਿਆ ਹੈ।

(4) ਇਸ ਰਚਨਾ ਦੀ ਬੋਲੀ, ਸ਼ੈਲੀ, ਸ਼ਬਦਾਵਲੀ ਅਤੇ ਵੀਚਾਰ ਅਨੇਕਾਂ ਥਾਵਾਂ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ।

(5) ਕਬਿਯੋ ਬਾਚ ਬੇਨਤੀ ਚੌਪਈ" ਦੀ ਵੀਚਾਰਧਾਰਾ ਪੂਰਨ ਤੌਰ ਤੇ ਆਦਿ ਗੁਰੂ ਗ੍ਰੰਥ ਸਾਹਿਬ ਬਾਣੀ ਤੁੱਲ ਹੈ। ਹਰ ਕਿਸਮ ਦਾ ਭੁਲੇਖਾ ਦੂਰ ਕਰਨ ਲਈ ਗੁਰੂ ਸਾਹਿਬ ਨੇ ਦੱਸ ਦਿੱਤਾ :

(ੳ) **ਆਦਿ ਅੰਤ ਏਕੈ ਅਵਤਾਰਾ॥**
**ਸੋਈ ਗੁਰੂ ਸਮਝੀਯਹੁ ਹਮਾਰਾ॥**

**ਅਪਰੰਪਰ ਪਾਰਬ੍ਰਹਮੁ ਪਰਮੇਸਰੁ**
**ਨਾਨਕ ਗੁਰੁ ਮਿਲਿਆ ਸੋਈ ਜੀਓ॥** (ਗੁਰੂ ਗ੍ਰੰ. ਅੰਗ ੫੯੯)

(ਅ) **ਮਹਾਦੇਵ ਕੋ ਕਹਤ ਸਦਾ ਸਿਵ॥**
**ਨਿਰੰਕਾਰ ਦਾ ਚੀਨਤ ਨਹਿ ਭਿਵ॥**

ਸਿਵ ਜੀ ਨੂੰ ਸਦਾ ਸਿਵ ਕਹਿਕੇ ਮੰਨਦੇ ਹਨ ਪਰ ਨਿਰੰਕਾਰ ਦਾ ਭੇਦ ਨਹੀਂ ਪਾ ਸਕੇ।

(ੲ) **ਕਾਲ ਪਾਇ ਬ੍ਰਹਮਾ ਬਪ ਧਰਾ॥**
**ਕਾਲ ਪਾਇ ਸਿਵ ਜੂ ਅਵਤਾਰਾ॥**
**ਕਾਲ ਪਾਇ ਕਰ ਬਿਸਨ ਪ੍ਰਕਾਸਾ॥**

**ਸਕਲ ਕਾਲ ਕਾ ਕੀਆ ਤਮਾਸਾ॥**

ਪਰਮੇਸ਼ਰ ਦੇ ਹੁਕਮ ਅਨੁਸਾਰ ਹੀ ਬ੍ਰਹਮਾ, ਸ਼ਿਵ ਜੀ ਅਤੇ ਵਿਸ਼ਨੂੰ ਜੀ ਪੈਦਾ ਹੋਏ। ਇਹ ਸਾਰੀ ਸਰਬਕਾਲ ਦੀ ਖੇਡ ਦਾ ਤਮਾਸ਼ਾ ਹੈ।

(6) ਇਸ ਵਿੱਚ ਦਰਸਾਈ ਗਈ ਅਸ਼ਲੀਲਤਾ ਕਹਾਣੀ ਦਾ ਭਾਗ ਹੈ, ਸਿਰਜੇ ਗਏ ਪਾਤਰਾਂ ਦੀ ਆਪਸੀ ਗੱਲ-ਬਾਤ ਹੈ ਅਤੇ ਸਮੇਂ, ਸਥਾਨ ਅਤੇ ਸਾਹਿਤਿਕ ਖੇਤਰ ਦੀ ਮਜ਼ਬੂਰੀ ਵੱਸ ਹੈ।

ਇਸ ਨੂੰ ਵੀਚਾਰ ਕੇ ਪੜ੍ਹਨ ਨਾਲ ਇਸ ਰਚਨਾ ਦੇ ਮੂਲ ਤੱਤਾਂ ਨੂੰ ਅਪਣਾਉਣ ਵਾਲੇ ਨੂੰ ਜੋ ਫਲ ਮਿਲੇਗਾ ਉਹ ਗੁਰੂ ਸਾਹਿਬ ਨੇ ਲਿਖ ਦਿੱਤਾ।

**ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ॥**
**ਸੁਨੈ ਮੂੜ੍ਹ ਚਿਤ ਲਾਇ ਚਤੁਰਤਾ ਆਵਈ॥**
**ਦੂਖ ਦਰਦ ਭਉ ਨਿਕਟ ਨ ਤਿਨ ਨਰ ਕੈ ਰਹੇ॥**
**ਹੋ ਜੂ ਯਾਕੀ ਏਕ ਬਾਰ ਚੌਪਈ ਕਉ ਕਹੈ॥**

ਇਸ ਦੀਆਂ ਜ਼ਿੰਦਾ ਮਿਸਾਲਾਂ, ਸ਼ਿਵ ਜੀ ਦਾ ਬੇਟਾ ਸੰਭਾ ਜੀ, ਪ੍ਰਿਥਵੀ ਰਾਜ ਚੌਹਾਨ, ਮੁਹੰਮਦ ਸ਼ਾਹ ਰੰਗੀਲਾ ਅਤੇ ਸਿੰਗੀ ਰਿਸ਼ੀ ਆਦਿ ਹਨ। ਇਹ ਸਾਰੇ ਅਤੇ ਇਸ ਤਰ੍ਹਾਂ ਦੇ ਹੋਰ ਅਨੇਕਾਂ ਇਸ ਮਾਇਆਵੀ ਜਾਲ ਵਿੱਚ ਫਸ ਕੇ ਨਾਸ ਹੋ ਗਏ। ਦੂਸਰੇ ਪਾਸੇ ਕਾਜ਼ੀ ਨੂਰ ਮੁਹੰਮਦ ਦੇ ਜੰਗਨਾਮਾ ਵਿੱਚ ਸਿੱਖਾਂ ਦਾ ਕਿਰਦਾਰ ਸ਼ੀਸ਼ੇ ਵਾਂਗ ਚਮਕ ਰਿਹਾ ਹੈ ਅਤੇ ਸਰਦਾਰ ਹਰੀ ਸਿੰਘ ਨਲੂਏ ਕੋਲ ਆਈ ਪਠਾਣ ਔਰਤ ਦੀ ਵਾਰਤਾ ਤੋਂ ਸਿੱਧ ਹੋ ਜਾਂਦਾ ਹੈ ਕਿ ਚਰਿਤ੍ਰੋ ਪਖਯਾਨ ਤੋਂ ਸੇਧ ਲੈ ਕੇ ਗੁਰੂ ਕੇ ਸਿੱਖ ਜਲ ਵਿੱਚ ਕੰਵਲ ਵਾਂਗ ਰਹੇ।

# ਚਰਿਤ੍ਰੋ ਪਖਯਾਨ ਵਿਸ਼ਾ-ਵਸਤੂ

ਅਰੰਭਤਾ ਵਾਲੀ ਭਗਵਤੀ ਉਸਤਤੀ ਪਿੱਛੋਂ ਪਹਿਲਾ ਚਰਿਤ੍ਰ ਜੋ ਦਰਜ ਹੈ ਉਹ ਇਸ ਤਰ੍ਹਾਂ ਹੈ :

ਚਿਤ੍ਰਵਤੀ ਨਗਰੀ ਦੇ ਰਾਜਾ ਚਿਤ੍ਰ ਸਿੰਘ ਨੇ ਧਰਤੀ ਤੇ ਪ੍ਰਗਟ ਹੋਈ ਇਕ ਅਪੱਸਰਾ ਤੇ ਮੋਹਿਤ ਹੋ ਕੇ ਉਸ ਨੂੰ ਵਿਆਹ ਲਿਆ। ਹਨਵੰਤ ਸਿੰਘ ਨਾਮ ਦਾ ਇਕ ਪੁੱਤਰ ਉਸ ਅਪੱਸਰਾ ਤੋਂ ਉਤਪੰਨ ਹੋਇਆ। ਕੁਝ ਸਮਾਂ ਰਹਿ ਕੇ ਉਹ ਅੱਪਸਰਾ ਅਲੋਪ ਹੋ ਗਈ ਅਤੇ ਚਿਤ੍ਰ ਸਿੰਘ, ਉਸ ਦਾ ਵਿਯੋਗ ਨਾ ਸਹਾਰ ਸਕਿਆ। ਉਸ ਨੇ ਵਜ਼ੀਰਾਂ ਨੂੰ ਕਿਹਾ ਕਿ ਉਹੋ ਜਿਹੀ ਇਸਤਰੀ ਕੋਈ ਹੋਰ ਲੱਭੋ। ਸਾਰੇ ਪਾਸੇ ਘੁੰਮ ਫਿਰ ਕੇ ਚਿਤ੍ਰ ਸਿੰਘ ਨੂੰ ਦੱਸਿਆ ਗਿਆ ਕਿ ਉੜੀਸਾ ਦੇ ਰਾਜੇ ਦੀ ਪੁੱਤਰੀ ਉਸ ਅਪੱਸਰਾ ਨਾਲੋਂ ਵੀ ਸੋਹਣੀ ਅਤੇ ਗੁਣਵਾਨ ਹੈ। ਚਿੱਤ੍ਰ ਸਿੰਘ ਆਪ ਤਾਂ ਨਹੀਂ ਗਿਆ ਆਪਣੇ ਪੁੱਤਰ ਹਨਵੰਤ ਸਿੰਘ ਨੂੰ ਫੌਜ ਦੇ ਭੇਜਿਆ ਜੋ ਰਾਜੇ ਨੂੰ ਹਰਾ ਕੇ ਉਸ ਦੀ ਲੜਕੀ ਲੈ ਆਵੇ। ਉਸੇ ਤਰ੍ਹਾਂ ਹੋਇਆ। ਹਨਵੰਤ ਸਿੰਘ ਰਾਜੇ ਨੂੰ ਹਰਾ ਕੇ ਉਸ ਲੜਕੀ ਨੂੰ ਲੈ ਆਉਂਦਾ ਹੈ ਅਤੇ ਰਾਜਾ ਚਿਤ੍ਰ ਸਿੰਘ ਉਸ ਨਾਲ ਸ਼ਾਦੀ ਕਰ ਲੈਂਦਾ ਹੈ। ਰਾਜੇ ਦੀ ਉਮਰ ਵੱਡੀ ਹੋਣ ਕਰਕੇ ਅਤੇ ਰਾਜੇ ਦਾ ਪੁੱਤਰ, ਜੋ ਉਸ ਨੂੰ ਜਿੱਤ ਕੇ ਲਿਆਇਆ ਸੀ, ਰਾਣੀ ਉਸਨੂੰ ਆਪਣੇ ਮਨ ਵਿੱਚ ਵਸਾ ਲੈਂਦੀ ਹੈ ਅਤੇ ਉਸ ਨੂੰ ਸੰਗ ਕਰਨ ਲਈ ਪ੍ਰੇਰਿਤ ਕਰਦੀ ਹੈ। ਹਨਵੰਤ ਸਿੰਘ ਉਸ ਨੂੰ ਮਾਤਾ ਦਾ ਦਰਜਾ ਦੇ ਕੇ ਸਤਿਕਾਰ ਕਰਦਾ ਹੈ। ਜਦ ਰਾਣੀ ਆਪਣੇ ਮਕਸਦ ਵਿੱਚ ਅਸਫ਼ਲ ਹੋ ਜਾਂਦੀ ਹੈ ਤਾਂ ਖਿਸਿਆ ਕੇ ਆਪਣੇ ਕੱਪੜੇ ਫਾੜ ਲੈਂਦੀ ਹੈ, ਨਹੁੰਆਂ ਨਾਲ ਆਪਣੇ ਚੇਹਰੇ ਤੇ ਜ਼ਖ਼ਮ ਕਰਕੇ, ਰਾਜੇ ਸਾਹਮਣੇ ਪੇਸ਼ ਹੋ ਕੇ, ਹਨਵੰਤ ਸਿੰਘ ਤੇ ਦੁਰਾਚਾਰ ਦਾ ਦੋਸ਼ ਲਗਾਉਂਦੀ ਹੈ। ਬਿਨਾਂ ਸੋਚੇ, ਰਾਜਾ ਗੁੱਸੇ ਵਿੱਚ ਆ ਕੇ ਪੁੱਤਰ ਨੂੰ ਕਤਲ ਕਰਨ ਦਾ ਹੁਕਮ ਦਿੰਦਾ ਹੈ। ਸਿਆਣੇ ਵਜ਼ੀਰ ਨੇ ਰਾਜੇ ਨੂੰ ਸਲਾਹ ਦਿੱਤੀ ਕਿ ਮੈਂ ਤੁਹਾਨੂੰ ਇਕ ਕਹਾਣੀ ਸੁਣਾਉਂਦਾ ਹਾਂ ਫਿਰ ਤੁਸੀਂ ਕੋਈ ਨਿਰਨਾ ਲੈਣਾ। ਇਸ ਤਰ੍ਹਾਂ ਰਾਜਾ, ਹਨਵੰਤ ਸਿੰਘ ਨੂੰ ਜੇਲ੍ਹ ਭੇਜ ਦਿੰਦਾ ਹੈ ਅਤੇ ਵਜ਼ੀਰ ਹਰ ਰੋਜ਼ ਰਾਜੇ ਨੂੰ ਇਕ ਕਹਾਣੀ ਸੁਣਾਉਂਦਾ ਹੈ ਅਤੇ ਇਹ ਸਿਲਸਿਲਾ ਚਾਰ ਸੌ ਚਾਰ ਕਹਾਣੀਆਂ ਨਾਲ ਸਮਾਪਤ ਹੁੰਦਾ ਹੈ। ਇਸ ਲਈ ਹਰ ਕਹਾਣੀ ਦੇ ਅਖੀਰ ਵਿੱਚ ਦਿੱਤਾ ਜਾਂਦਾ :

ਇਤਿ ਮੰਤ੍ਰੀ ਭੂਪ ਸੰਬਾਦੇ ਚਰਿਤ੍ਰ ਨੰ: ......... ਸਮਾਪਤ।

ਇਸ ਕਹਾਣੀ ਦੀ ਗਹਿਰੀ ਵੀਚਾਰ ਕਰਨ ਨਾਲ ਨਿਮਨਲਿਖਤ ਤੱਤ ਪ੍ਰਗਟ ਹੁੰਦੇ ਹਨ।

(੧) ਸਮਾਜਿਕ ਪੱਖ :ਜਦ ਕਿਸੇ ਦਾ ਮਨ, ਸਰੀਰ, ਬੌਧਿਕ ਜਾਂ ਹੋਰ ਕਿਸੇ ਪੱਖੋਂ ਅਜੋੜ ਵਿਆਹ ਹੋ ਜਾਵੇ ਤਾਂ ਨਤੀਜਾ ਪੁੱਤਰ ਘਾਤ, ਪਤੀ ਘਾਤ ਤੱਕ ਪੁੱਜ ਜਾਂਦਾ ਹੈ। ਜਿਸ ਬਾਰੇ ਹਰ ਰੋਜ਼ ਅਖ਼ਬਾਰਾਂ ਦੇ ਕਾਲਮ ਭਰੇ ਹੁੰਦੇ ਹਨ। ਆਪਣੀਆਂ ਹੋਣਹਾਰ ਬੇਟੀਆਂ ਨੂੰ ਵਿਦੇਸ਼ ਭੇਜਣ ਦੇ ਲਾਲਚ ਵਿੱਚ ਜਾਂ ਫਿਰ ਉਸ ਰਾਹੀਂ ਆਪਣੇ ਪਰਵਾਰ ਨੂੰ ਵਿਦੇਸ਼ ਜਾਣ ਦੇ ਲਾਲਚ ਵਿੱਚ ਜਦ ਵਿਦੇਸੀ, ਅਜੋੜ ਲਾੜੇ ਨਾਲ ਵਿਆਹ ਦਿੱਤੀ ਜਾਂਦੀ ਹੈ ਤਾਂ ਇਹੀ ਨਤੀਜਾ ਨਿਕਲਦਾ ਹੈ। ਇਸੇ ਗੱਲ ਦਾ ਨਿਰਨਾ ਚਰਿਤ੍ਰ ਨੰ ੧੧੧ (ਛੰਦ ੨੨-੨੭) ਵਿੱਚ ਇਸ ਤਰ੍ਹਾਂ ਹੁੰਦਾ ਹੈ।

ਜਵਾਨ ਇਸਤਰੀ, ਜਵਾਨ ਮਰਦ ਚੋਦ੍ਹਵੀਂ ਦੇ ਚੰਨ ਵਾਂਗ ਜਿਵੇਂ ਚਾਨਣੀ ਰਾਤ ਹੁੰਦੀ ਹੈ ਇਕ ਦੂਜੇ ਨਾਲ ਬਰਾਬਰੀ ਕਰਦੇ ਹਨ। ਹਾਰ ਕੇ ਪਿੱਛੇ ਕੌਣ ਹਟਦਾ ਹੈ (੨੩) ਪੜ੍ਹਿਆ ਲਿਖਿਆ ਪੁਰਸ਼ ਤੇ ਇਸਤਰੀ ਜਵਾਨ ਇਕ ਦੂਜੇ ਨੂੰ ਪ੍ਰਾਪਤ ਕਰਕੇ, ਵੱਧ-ਚੜ੍ਹ ਕੇ ਇਕ ਦੂਜੇ ਨਾਲ ਗਲੇ ਨਾਲ ਲਗਾਉਂਦੇ ਹਨ ਇਕ ਪਲ ਭੀ ਦੂਰ ਨਹੀਂ ਹੋਇਆ ਜਾਂਦਾ। (੨੪)

ਜੇ ਕੋਈ ਅਕਲਮੰਦ ਪੁਰਸ਼ ਕਿਸੇ ਅਕਲਮੰਦ ਇਸਤਰੀ ਨੂੰ ਪਾ ਲਵੇ ਉਹ ਫੇਰ ਉਸ ਨੂੰ ਦਿਲ ਤੋਂ ਕਦੇ ਨਹੀਂ ਭੁਲਾਉਂਦਾ ਅਤੇ ਕਿਸੇ ਮੂਰਖ ਤੇ ਕਰੂਪ ਨੂੰ ਦਿਲ ਤੇ ਨਹੀਂ ਲਿਆਉਂਦਾ।

ਮਨ ਬਚਨ ਕਰਕੇ ਦ੍ਰਿੜਤਾ ਤੇ ਸੁਘੜਤਾ ਨਾਲ ਹੀ ਵਿਆਹ ਕਰਦੇ ਹਨ। (੨੫) ਚੰਦਨ ਦੀ ਤਾਂ ਇਕ ਚੌਕੀ ਹੀ ਚੰਗੀ ਹੈ ਲੱਕੜੀ ਦਾ ਬ੍ਰਿਛ ਕਿਸ ਕੰਮ ਹੈ? ਚੰਦਨ ਦੀ ਚੌਕੀ ਸਾਹਮਣੇ। (੨੬)

**ਸਿਆਣੇ ਪੁਰਸ਼ ਨਾਲ ਤਾਂ ਗ਼ਰੀਬੀ ਵੀ ਚੰਗੀ ਹੈ ਮੂਰਖ ਦੇ ਰਾਜ ਨਾਲੋਂ। (੨੬)**

ਦ. ਗ੍ਰੰ. ਪੰਨਾ ੯੬੮ - ੬੯

ਦਸਮ ਗ੍ਰੰਥ ਵਿਰੋਧੀਆਂ ਨੇ, ਇਸ ਨੂੰ ਖੰਡਨ ਦੀ ਧਾਰਨਾ ਧਾਰ ਕੇ, ਚਰਿਤ੍ਰੋ ਪਖਯਾਨ ਵਿੱਚੋਂ ਕੇਵਲ ਉਹ ਗੱਲਾਂ ਪੇਸ਼ ਕੀਤੀਆਂ ਹਨ ਜਿਸ ਨਾਲ ਪਾਠਕ ਗੁਮਰਾਹ ਹੋ ਕੇ ਇਸ ਰਚਨਾ ਨੂੰ ਨਫ਼ਰਤ ਕਰਨ ਲੱਗ ਜਾਣ। ਅਸੀਂ ਪਾਠਕਾਂ ਨੂੰ ਚਰਿਤ੍ਰੋ ਪਖਯਾਨ ਵਿੱਚੋਂ ਹੀ ਉਦਾਹਰਨਾਂ ਦੇ ਰਹੇ ਹਾਂ ਤਾਂ ਕਿ ਆਮ ਸੰਗਤ ਨੂੰ ਪਤਾ ਚੱਲ ਜਾਵੇ ਕਿ ਇਹ ਰੱਦੀ ਦੇ ਟੋਕਰੇ ਦਾ ਮਾਲ ਨਹੀਂ ਬਲਕਿ ਇਸ ਵਿੱਚ ਅਨੇਕ ਥਾਵਾਂ ਤੇ ਗ੍ਰਿਹਸਤੀ ਜੀਵਨ ਨੂੰ ਸਹੀ ਅਗਵਾਈ ਲਈ ਨਿਰਮਲ, ਹੀਰੇ, ਮੋਤੀ ਰੂਪ ਉਪਦੇਸ਼ ਪਏ ਹਨ।

**ਪੁਰਖ ਮੰਤ੍ਰ ਦਾਇਕ ਪਿਤਾ ਮੰਤ੍ਰ ਦਾਇ ਤ੍ਰਿਯਾ ਮਾਤ॥**
**ਤਿਨ ਕੀ ਸੇਵਾ ਕੀਜੀਐ ਭੋਗ ਨ ਕੀਨਾ ਜਾਤ॥ ੧੮**

ਅਰਥ : ਮੰਤ੍ਰ ਦੇਣ ਵਾਲਾ ਪੁਰਖ ਪਿਤਾ ਸਮਾਨ ਹੁੰਦਾ ਹੈ, ਮੰਤ੍ਰ ਦੇਣ ਵਾਲੀ ਇਸਤਰੀ ਮਾਤਾ ਸਮਾਨ ਹੁੰਦੀ ਹੈ, ਇਨ੍ਹਾਂ ਦੀ ਸੇਵਾ ਕਰਨੀ ਚਾਹੀਦੀ ਹੈ ਇਨ੍ਹਾਂ ਨਾਲ ਭੋਗ

ਨਹੀਂ ਕਰਨਾ ਚਾਹੀਦਾ।

**ਰੀਤ ਨ ਜਾਨਤ ਪ੍ਰੀਤ ਕੀ ਪੈਸਨ ਕੀ ਪ੍ਰਤੀਤ॥**
**ਬਿੱਛੂ, ਬਿਸੀਅਰੁ, ਬੇਸਯਾ, ਕਹੋ ਕਵਨ ਕੇ ਮੀਤ॥ ੪੩॥**

ਚਰਿਤ੍ਰ ੧੯ ਦ. ਗ੍ਰੰ. ਪੰਨਾ ੮੩੨

**ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥**
**ਪੂਤ ਇਹੈ ਪ੍ਰਨ ਤੁਹਿ ਪ੍ਰਾਨ ਜਬ ਲਗ ਘਟ ਥਾਰੇ॥**
**ਨਿਜ ਨਾਰੀ ਕੈ ਸਾਥ ਨੇਹੁ ਤੁਮ ਨਿੱਤ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ॥ ੫੧**
**ਪਰ ਨਾਰੀ ਕੀ ਭਜੇ ਸਹਸ ਬਾਸਵ ਭਗ ਪਾਏ॥**
**ਪਰ ਨਾਰੀ ਕੇ ਭਜੇ ਚੰਦ੍ਰ ਕਲੰਕ ਲਗਾਏ॥**
**ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ॥**
**ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੋ ਘਾਯੋ॥**
**ਪਰ ਨਾਰੀ ਸੋ ਨੇਹੁ ਛੁਰੀ ਪੈਨੀ ਕਰਿ ਜਾਨਹੁ॥**
**ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ॥**
**ਅਧਿਕ ਹਰੀਫੀ ਜਾਨ ਭੋਗ ਪਰ ਤ੍ਰਿਆ ਜੋ ਕਰਹੀ॥**
**ਹੋ ਅੰਤਿ ਸੁਆਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ॥ ੫੩॥**
**ਗੁਰ ਜਬ ਤੇ ਮੁਹਿ ਕਹਯੋ ਇਹੈ ਪ੍ਰਨ ਲਯੋ ਸੁਧਾਰੈ॥**
**ਹੋ ਪਰਧਨ ਪਾਹਨ ਤੁੱਲਿ ਤ੍ਰਿਅ ਪਰ ਮਾਤ ਹਮਾਰੈ॥** ਦ. ਗ੍ਰੰ. ਪੰਨਾ ੮੪੨

ਚਰਿਤ੍ਰ ੩੨ ਵਾਂ, ਦਰ ਵਿੱਚ ਆਏ ਚੋਰਾਂ ਨੂੰ ਜੁਗਤੀ ਨਾਲ, ਸਰਦਾਰ ਨੂੰ ਆਪਣੇ ਕੋਲ ਬਿਠਾ ਲਿਆ ਬਾਕੀਆਂ ਨੂੰ ਚੁਬਾਰੇ ਚਾੜ੍ਹ ਦਿੱਤਾ। ਪਕੌੜੇ ਤਲ ਕੇ ਵਿੱਚ ਜ਼ਹਿਰ ਮਿਲਾ ਕੇ ਚੁਬਾਰੇ ਵਾਲਿਆਂ ਨੂੰ ਖਾਣ ਨੂੰ ਦੇ ਦਿੱਤੇ। ਗਰਮ-ਗਰਮ ਤੇਲ ਸਰਦਾਰ ਦੇ ਸਿਰ ਵਿੱਚ ਪਾ ਕੇ ਪੁਲਿਸ ਨੂੰ ਪਕੜਾ ਦਿੱਤਾ। (ਦ. ਗ੍ਰੰ. ਪੰਨਾ ੮੫੫)

**ਸਭ ਕੁਛ ਟੂਟੇ ਜੁਰਤ ਹੈ ਜਾਨਿ ਲੇਹੁ ਮਨ ਮੀਤ॥**
**ਏ ਦ੍ਵੈ ਟੂਟੇ ਨ ਜੁਰਹਿ ਏਕੁ ਸੀਸ ਅਰੁ ਚੀਤ॥**
**ਚਾਕਰ ਕੀ ਅਰੁ ਨਾਰਿ ਕੀ ਏਕੈ ਬਡੀ ਸਜਾਇ॥**
**ਜਿਸ ਤੇ ਕਬਹੂ ਨ ਮਾਰਿਯਹ ਮਨ ਤੇ ਮਿਲਹਿ ਭੁਲਾਇ॥ ੪੨**

(ਚਰਿਤ੍ਰ ੩੩ ਦ. ਗ੍ਰੰ. ਪੰਨਾ ੮੫੮)

ਚਰਿਤ੍ਰ ੭੩:

**ਜਾ ਕੋ ਲੋਨ ਖੈਯੈ ਤਾਂ ਕੋ ਛੋਰਿ ਕਬਹੂੰ ਨ ਜੈਯੈ,**
**ਜਾ ਕੋ ਲੋਨ ਖੈਯੈ ਤਾ ਕੇ ਆਗੈ ਹ੍ਵੈ ਕੇ ਜੂਝਿਯੈ॥**

ਜਾ ਕੋ ਲੋਨ ਖੈਯੈ ਤਾਂ ਕੋ ਦਗਾ ਕਬਹੂੰ ਨ ਦੈਯੈ;
ਸਾਚੀ ਸੁਨਿ ਲੈਯੈ ਤਾਂ ਸੋ ਸਾਚਹੂੰ ਕੌ ਲੂਝਿਯੈ॥
ਚੋਰੀ ਨ ਕਮੈਯੈ ਆਪੁ ਦੇਵੈ ਸੋ ਭੀ ਬਾਂਟ ਖੈਯੈ,
ਝੂਠ ਨਾ ਬਨੈਯੈ ਕਛੂ ਲੈਬੋ ਕੋ ਨ ਰੂਝਿਯੈ॥
ਰੋਸ ਨਾ ਬਢੈਯੈ ਬੁਰੀ ਭਾਖੈ ਸੋ ਭੀ ਮਨ ਲੈਯੈ,
ਚਾਕਰੀ ਕਮੈਯੈ ਨਾਥ ਮੋਰੀ ਬਾਤ ਬੂਝਿਐ॥ ੭॥

ਦ. ਗ੍ਰੰ. ਪੰਨਾ ੯੦੪

ਚਰਿਤ੍ਰ ੮੧ :

ਏਕ ਨਾਥ ਸਭ ਜਗਤ ਮੈ ਬਯਾਪਿ ਰਹਯੋ ਸਭ ਦੇਸ॥
ਸਭ ਜੋਨਿਨ ਮੈ ਰਵਿ ਰਹਯੋ ਊਚ ਨੀਚ ਕੇ ਭੇਸ॥ ੪॥
ਸਰਬ ਦਯਾਲ ਮੇਘ ਜਿਮਿ ਫਰਈ॥
ਸਭ ਕਾਹੂ ਪਰ ਕਿਰਪਾ ਕਰਈ॥

ਦੋਹਰਾ : ਸਭ ਕਾਹੂ ਕੋ ਪੋਖਈ ਸਭ ਕਾਹੂ ਕੋ ਦੇਇ॥
ਜੌਂ ਤਾਂ ਤੇ ਮੁਖ ਫੇਰਈ ਮਾਂਗਿ ਮੀਚ ਕੱਹ ਲੇਇ॥ ੬॥

ਚੌਪਈ : ਏਕਨ ਸੋਖੈ ਏਕਨ ਭਰੈ॥ ਏਕਨ ਮਾਰੈ ਇਕਨਿ ਉਬਰੈ॥
ਏਕਨ ਘਟਵੈ ਏਕ ਬਢਾਵੈ॥ ਦੀਨ ਦਜਾਲ ਜੋ ਚਰਿਤ੍ਰ ਦਿਖਾਵੈ॥ ੭॥
ਰੂਪ ਰੇਖ ਜਾ ਕੇ ਕਛੁ ਨਾਹੀਂ॥ ਭੇਖ ਅਭੇਖ ਸਭ ਕੇ ਘਟ ਮਾਹੀ॥
ਜਾ ਪਰ ਕ੍ਰਿਪਾ ਚੱਛੁ ਕਰ ਹੇਰੈ॥ ਤਾ ਕੀ ਕੋਨ ਛਾਹ ਕੋ ਛੇਰੈ॥ ੮॥
ਜਛ ਭੁਜੰਗ ਅਕਾਸ ਬਨਾਯੋ॥ ਦੇਵ ਅਦੇਵ ਛਪਿ ਬਾਦਿ ਰਚਾਯੋ॥
ਭੂਮਿ ਬਾਰਿ ਪੰਚ ਤਤੁ ਪ੍ਰਕਾਸਾ॥ ਆਪਹਿ ਦੇਖਤ ਬੈਠ ਤਮਾਸਾ॥ ੯॥

ਦੋਹਰਾ॥ ਜੀਵ ਜੰਤ ਸਭ ਥਾਪਿ ਕੈ ਪੰਥ ਬਨਾਇ ਦੋਇ॥
ਝਗਰਿ ਪਚਾਇ ਆਪਿ ਮਾਹਿ ਮੋਹਿ ਨ ਚੀਨੈ ਕੋਇ॥ ੧੦

ਚੌਪਈ॥ ਯਹ ਸਭ ਭੇਦ ਸਾਧੁ ਕੋਊ ਜਾਨੈ॥ ਸਤਿਨਾਮ ਕੋ ਤੱਤ ਪਛਾਨੈ॥
ਜੋ ਸਾਧਕ ਯਾ ਕੋ ਲਖਿ ਪਾਵੈ॥ ਜਨਨੀ ਜਠਰ ਬਹੁਰਿ ਨਹਿ ਆਵੈ॥ ੧੧॥

ਦੋਹਰਾ॥ ਜਬ ਜੋਗੀ ਐਸੇ ਕਹਯੋ ਤਬ ਰਾਜੇ ਮੁਸਕਾਇ॥
ਤੱਤੁ ਬ੍ਰਹਮ ਕੇ ਬਾਦਿ ਕੋ ਉਚਰਤ ਭਯੋ ਬਨਾਇ॥ ੧੨॥

ਚੌਪਈ॥ ਜੋਗੀ ਭਿੰਡ ਕਿ ਜੋਗੀ ਜਿਯਰੋ॥ ਜੋਗੀ ਦੇਹ ਕਿ ਜੋਗੀ ਹਿਯਰੋ॥
ਸੋ ਜੋਗੀ ਜੋ ਜੋਗ ਪਛਾਨੈ॥ ਸਤਿਨਾਮੁ ਬਿਨ ਅਵਰ ਨ ਜਾਨੈ॥ ੧੩॥

ਦੋਹਰਾ॥ ਭਿੰਡ ਦਿਖਾਜੋ ਜਗਤ ਕੋ ਜੋਗ ਨ ਉਪਜਿਯੋ ਜੀਯ॥
ਯਾ ਜਗ ਕੇ ਸੁਖ ਤੇ ਗਜੋ ਜਨਮ ਬ੍ਰਿਥਾ ਕੀਯ॥ ੧੪॥

ਚੌਪਈ॥ ਤਬ ਜੋਗੀ ਹਸਿ ਬਚਨ ਉਚਾਰੋ॥ ਸੁਨਹੁ ਰਾਵ ਜੂ ਗਯਾਨ ਹਮਾਰੋ॥

**ਸੋ ਜੋਗੀ ਜੋ ਜੋਗ ਪਛਾਨੈ॥ ਸਤਿਨਾਮ ਬਿਨੁ ਅਵਰ ਨ ਜਾਨੈ॥ ੧੫**

ਦੋਹਰਾ॥ **ਜਬ ਚਾਹਤ ਹੈ ਆਤਮਾ ਇਕ ਤੇ ਭਜੋ ਅਨੇਕ॥**
**ਅਨਿਕ ਭਾਂਤਿ ਪਸਰਤ ਜਗਤ ਬਹੁਰਿ ਏਕ ਕੋ ਏਕ॥ ੧੬**

ਚੌਪਈ॥ **ਯਹ ਨਹਿ ਮਰੈ ਨ ਕਾਹੂ ਮਾਰੈ॥ ਭੂਲਾ ਲੋਕ ਭਰਮੁ ਬੀਚਾਰੈ॥**
**ਘਟ ਘਟ ਬਜਾਪਕ ਅੰਤਰਜਾਮੀ॥ ਸਭ ਹੀ ਮਹਿ ਰਵਿ ਰਹਜੋ ਸੁਆਮੀ॥ ੧੭॥**

ਕਬਿਤ॥ **ਘੋਰਾ ਕਹੂੰ ਭਜੋ ਕਹੂੰ ਹਾਥੀ ਹ੍ਵੈ ਕੈ ਗਜੋ;**
**ਕਹੂੰ ਪੰਛੀ ਰੂਪ ਲਜੋ ਕਹੂੰ ਫਲ ਫੂਲ ਰਹਯੋ ਹੈ॥**
**ਪਾਵਕ ਹ੍ਵੈ ਦਹਜੋ ਕਹੂੰ ਪੌਨ ਰੂਪ ਕਹਜੋ,**
**ਕਹੂ ਚੀਤ ਹ੍ਵੈ ਕੇ ਗਹਜੋ ਕਹੂੰ ਪਾਨੀ ਹ੍ਵੈ ਕੇ ਬਹਜੋ ਹੈ॥**
**ਅੰਬਰ ਉਤਾਰੇ ਰਾਵਨਾਦਿਕ ਸੰਘਾਰੇ,**
**ਕਹੂ ਬ ਨਮੈ ਬਿਹਾਰੇ ਐਸੇ ਬੇਦਨ ਮੈ ਕਹਜੋ ਹੈ॥**
**ਪੁਰਖ ਹ੍ਵੈ ਆਪ ਕਹੂੰ ਇਸ ਤ੍ਰਿਨ ਕੋ ਰੂਪ ਧਰਯੋ,**
**ਮੂਰਖਨਿ ਭੇਦ ਤਾ ਕੋ ਨੈਕ ਹੂੰ ਨ ਲਹਯੋ ਹੈ॥ ੧੮॥**

ਚੌਪਈ॥ **ਕਵਨ ਮਰੈ ਕਾ ਕੋ ਕਊ ਮਾਰੈ॥ ਭੂਲਾ ਲੋਕ ਭਰਮ ਬੀਚਾਰੈ॥**
**ਯਹ ਨ ਮਰਤ ਮਾਰਤ ਯਹ ਨਾਹੀਂ॥ ਯੋ ਰਾਜਾ ਸਮਝਹੁ ਮਨ ਮਾਂਹੀ॥ ੧੯**

ਦੋਹਰਾ॥ **ਬਿਨ ਨਾਮ ਜਪੇ ਬਾਲ ਬ੍ਰਿਰਧ ਕੋਊ ਹੋਇ॥**
**ਰਾਵ ਰੰਕ ਰਾਜਾ ਸਭੈ ਜਿਯਤ ਨ ਰਹਸੀ ਕੋਇ॥ ੨੦॥**

ਚੌਪਈ॥ **ਸਤਿਨਾਮੁ ਜੋ ਜੀਯ ਲਖਿ ਪਾਵੈ॥ ਤਾ ਕੇ ਕਾਲ ਨਿਕਟ ਨਹਿ ਆਵੈ॥**
**ਬਿਨਾ ਨਾਮ ਤਾ ਕੇ ਜੋ ਰਹਿ ਹੈ॥ ਬਨ ਗਿਰ ਪੁਰ ਮੰਦਰਿ ਸਭ ਢਹਿ ਹੈ॥ ੨੧॥**

ਦੋਹਰਾ॥ **ਚਕਿਯਾ ਕੈਸੇ ਪਟ ਬਨੇ ਗਗਨ ਭੂਮ ਪੁਨਿ ਦੋਇ॥**
**ਦੁਹਹੂੰ ਪੂਰਨ ਮੈ ਆਇਕੈ ਸਾਬਿਤ ਗਯਾ ਨ ਕੋਇ॥ ੨੨॥**
**ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥**
**ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥** ਅੰਗ ੧੪੨

(ਸ੍ਰੀ ਗੁ. ਗ੍ਰੰਥ ਸਾਹਿਬ)

ਇਸ ਸਾਰੀ ਵਾਰਤਾ ਅਤੇ ਇਸ ਦੀ ਸ਼ਬਦਾਵਲੀ ਪੜ੍ਹ ਕੇ ਅਤੇ ਇਸ ਦੇ ਸਾਰਾਂਸ਼ ਨੂੰ ਜਾਣ ਕੇ ਕੋਈ ਕਹਿ ਸਕਦਾ ਹੈ ਕਿ ਇਹ ਪਵਿੱਤ੍ਰ ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਤੋਂ ਵੱਖਰਾ ਹੈ ?

ਦਸਮੇਸ਼ ਪਿਤਾ ਨੇ ਇਕ ਜੋਗੀ ਦੇ ਮੂੰਹੋਂ ਇਹ ਉਪਦੇਸ ਕਹਾ ਕੇ ਰਾਜੇ ਦੇ ਮਨ ਵਿੱਚ ਵੈਰਾਗ ਪੈਦਾ ਕਰ ਦਿੱਤਾ ਅਤੇ ਰਾਜ-ਪਾਟ ਤਿਆਗ ਕੇ ਜੰਗਲ ਵਿੱਚ ਜਾ ਕੇ ਭਗਤੀ ਕਰਨ ਦੀ ਉਮੰਗ ਪੈਦਾ ਕਰ ਦਿੱਤੀ। ਜਿਸ ਤਰ੍ਹਾਂ ਕਿ ਰਾਜਾ ਭਰਥਰੀ ਆਦਿ, ਹੋਰ

ਰਾਜਿਆਂ ਦੇ ਮਨ ਵਿੱਚ ਗੋਰਖ ਨਾਥ ਦਾ ਉਪਦੇਸ਼ ਸੁਣ ਕੇ ਹੋ ਗਿਆ ਸੀ।

ਪਰ ਗੁਰਮਤਿ ਦਾ ਸਿਧਾਂਤ ਰਾਜ, ਜੋਗ ਕਮਾਉਣ ਦਾ ਹੈ। ਜਿਸ ਤਰਾਂ ਕਿ ਦਸਮੇਸ਼ ਪਿਤਾ ਨੇ ਦੱਸਿਆ ਹੈ :

**ਰੇ ਮਨ, ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰਿ ਸਮਝਹੁ**
**ਮਨ ਹੀ ਮਾਹਿ ਉਦਾਸਾ॥ ੧ ਰਹਾਉ॥**
**ਜਤ ਕੀ ਜਟਾ ਜੋਗ ਕੋ ਮੱਜਨੁ ਨੇਮ ਕੇ ਨਖਨ ਬਢਾਓ॥**
**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਹ ਲਗਾਓ॥ ੧॥**
**ਅਲਪ ਅਹਾਰੁ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈ ਬੋ ਤ੍ਰਿਗੁਣ ਅਤੀਤ॥ ੨॥**
**ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ॥**
**ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕੇਹ ਪਾਵੈ॥ ੩॥**

ਦ. ਗ੍ਰੰ. ਪੰਨਾ ੭੦੯

ਕੀ ਇਹ ਪਵਿੱਤ੍ਰ ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵੱਖਰਾ ਹੈ ?

ਇਸ ਤੋਂ ਅੱਗੇ ਗੁਰੂ ਸਾਹਿਬ ਰਾਜੇ ਅਤੇ ਰਾਣੀ ਵਿੱਚ ਵੀਚਾਰ ਚਰਚਾ ਕਰਵਾਉਂਦੇ ਹਨ। ਰਾਣੀ ਕਹਿੰਦੀ ਹੈ, ਰਾਜ-ਪਾਟ ਤਿਆਗ ਕੇ ਤੇਰੇ ਜੰਗਲ ਵਿੱਚ ਜਾਨ ਕਾਰਨ ਪੁੱਤਰ, ਧੀ, ਮਹਿਲ ਦੇ ਨੌਕਰ ਚਾਕਰ ਸਭ ਉਦਾਸ ਹਨ। ਰਾਜਾ ਕਹਿੰਦਾ ਹੈ ਕਿ ਬ੍ਰਹਮ ਗਿਆਨ ਕਹਿੰਦਾ ਹੈ ਕਿ ਨਾ ਕੋਈ ਮੇਰੀ ਮਾਂ ਹੈ, ਨਾ ਬਾਪ, ਨਾ ਪੁੱਤਰ, ਨਾ ਧੀ ਅਤੇ ਨਾ ਕੋਈ ਮੇਰੀ ਇਸਤਰੀ ਹੈ। ਇਹ ਸਭ ਝੂਠੇ ਸਾਕ ਹਨ।

**ਨ ਕੋ ਹਮਾਰੋ ਪੂਤ ਨ ਕੋ ਹਮਰੀ ਕੋਈ ਨਾਰੀ॥**
**ਨ ਕੋ ਹਮਾਰੋ ਪਿਤਾ ਨਾ ਕੋ ਹਮਰੀ ਮਹਤਾਰੀ॥**
**ਨ ਕੋ ਹਮਾਰੀ ਭੈਨ ਨ ਕੋ ਹਮਰੋ ਕੋਈ ਭਾਈ॥**

**ਸੁਤ ਹਿਤ ਕੈ ਮਾਤਾ ਦੁਰਲਾਵੈ॥ ਕਾਲ ਮੂੰਡ ਪਰ ਦਾਂਤ ਬਜਾਵੈ॥**
**ਵੁਹ ਨਿਤ ਲਖੈ ਪੂਤ ਬਢਿ ਜਾਵਤ॥ ਲਹੈ ਨ ਮੂੜ੍ਹ ਕਾਲ ਨਿਜਕਾਵਤ॥ ੪੦॥**

(ਦਸਮ ਗ੍ਰੰਥ ਸਾਹਿਬ)

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥**
**ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥**

ਅੰਗ ੯੧-੯੨ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

ਅਗੇ ਰਾਜਾ ਕਹਿੰਦਾ ਹੈ :

**ਜਨਨਿ ਜਠਰ ਮਹਿ ਆਇ ਪੁਰਖ ਬਹੁਤੋ ਦੁਖ ਪਾਵਹਿ॥**
**ਮੂਤ੍ਰ ਧਾਮ ਕੋ ਪਾਇ ਕਹਤ ਹਮ ਭੋਗ ਕਮਾਵਹਿ॥**
**ਥੂਕ ਤ੍ਰਿਆ ਕੋ ਚਾਟਿ ਕਹਤ ਅਧਰਾਮ੍ਰਿਤ ਪਾਯੋ॥**
**ਬ੍ਰਿਥਾ ਜਗਤ ਮਹਿ ਜਨਮੁ ਬਿਨਾ ਜਗਦੀਸ ਗਵਾਯੋ॥ ੪੯**

ਰਾਣੀ ਉੱਤਰ ਦਿੰਦੀ ਹੈ :

ਰਾਣੀ ਬਾਚੁ :**ਰਿਖਿ ਯਾਹੀ ਤੇ ਭਏ ਨ੍ਰਿਪਤਿ ਯਾਹੀ ਉਪਜਾਏ॥**
**ਬਯਾਸਾਦਿਕ ਸਭ ਚਤੁਰ ਇਹੀ ਮਾਰਗ ਹ੍ਵੈ ਆਏ॥**
**ਪਰਸੇ ਯਾਂ ਕੇ ਬਿਨਾਂ ਕਹੋ ਜਗ ਮੈ ਕੋ ਆਯੋ॥**
**ਪ੍ਰਥਮ ਐਤ ਭਵ ਪਾਇ ਬਹੁਰਿ ਪਰਮੇਸੁਰ ਪਾਯੋ॥ ੫੦**

(ਦਸਮ ਗ੍ਰੰਥ ਸਾਹਿਬ)

**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥**
**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥ ਅੰਗ ੪੭੩**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

ਰਾਣੀ ਦੇ ਬਾਰ-ਬਾਰ ਸਮਝਾਉਣ ਤੇ ਜਦ ਰਾਜਾ ਰਾਜ-ਪਾਟ ਤਿਆਗ ਕੇ ਜੰਗਲ ਵਿਚ ਜਾ ਕੇ ਭਗਤੀ ਕਰਨ ਤੋਂ ਨਾ ਟਲਿਆ ਤਾਂ ਫਿਰ ਉਸ ਨੇ ਜੁਗਤ ਖੇਡੀ (ਚਰਿਤ੍ਰ ਖੇਲ੍ਹਿਆ), ਜਿਸ ਰਾਹੀਂ ਨਕਲੀ ਜੋਗੀ ਖੜ੍ਹਾ ਕਰਕੇ ਰਾਜੇ ਨੂੰ ਉਪਦੇਸ਼ ਦਿੱਤਾ ਕਿ ਮੈਂ ਧਰਮ ਰਾਜ ਨੂੰ ਮਿਲ ਕੇ ਆਇਆ ਹਾਂ ਤੇ ਉਸ ਨੇ ਮੈਨੂੰ ਕਿਹਾ ਕਿ ਤੂੰ ਰਾਜੇ ਨੂੰ ਇੱਕਲਾ ਛੱਡ ਕੇ ਮੇਰੇ ਕੋਲ ਕਿਉਂ ਆਇਆ ਹੈ। ਜੋ ਧਰਮ ਰਾਜ ਨੇ ਮੈਨੂੰ ਕਿਹਾ ਹੈ ਉਹ ਮੈ ਤੈਨੂੰ ਦੱਸਦਾ ਹਾਂ :

**ਜੈਸੇ ਕੋਟ ਜਗੱਯ ਤਪ ਕੀਨੋ॥ ਤੈਸੇ ਸਾਚ ਨਯਾਏ ਕਰ ਦੀਨੋ॥**
**ਨਯਾਇ ਸਾਸਤ੍ਰ ਲੈ ਰਾਜ ਕਮਾਵੈ॥ ਤਾ ਕੈ ਨਿਕਟ ਕਾਲ ਨਹਿ ਆਵੈ॥** ੯੦
**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥** ਅੰਗ ੧੨੪੦)

ਦੋਹਰਾ॥ **ਜੋ ਨ੍ਰਿਪ ਨਯਾਇ ਕਰੈ ਨਹੀਂ। ਬੋਲਤ ਝੂਠ ਬਨਾਇ॥**
**ਰਾਜ ਤਯਾਗ ਕਰੈ ਤਪਸਯਾ ਪਰੈ ਨਰਕ ਮੈ ਜਾਇ॥ ੯੩**
**ਬ੍ਰਿਧ ਮਾਤ ਅਰੁ ਤਾਤੁ ਕੀ ਸੇਵਾ ਕਰਿਯੋ ਨਿੱਤ॥**
**ਤਿਆਗ ਮਨ ਬਨ ਕੋ ਜਾਇਯੈ ਯਹੇ ਧਰਮੁ ਸੁਨੁ ਮਿੱਤ॥ ੯੨॥**
**ਜਿਯਬੋ ਜਗ ਕੋ ਸਹਲ ਹੈ ਯਹੈ ਕਠਨਿ ਦ੍ਵੈ ਕਾਮ॥**
**ਪ੍ਰਾਤ ਸੰਭਰਬੋ ਰਾਜ ਕੋ ਰਾਤਿ ਸੰਭਰਬੋ ਰਾਮ॥** ੯੫ (ਦ. ਗ੍ਰੰ. ਪੰਨਾ ੯੧੫)

ਪਾਠਕ ਜੀ ਕੀ ਇਹ ਪਵਿੱਤਰ ਉਪਦੇਸ਼ ਕੇਵਲ ਉਸ ਰਾਜੇ ਲਈ ਹੈ? ਉਸ ਦਾ ਜਗ ਵਿੱਚ ਜਿਊਂਣਾ ਸਫ਼ਲ ਹੈ ਜੋ ਇਹ ਦੋ ਕਠਨ ਕੰਮ ਕਰਦਾ ਹੈ ਕਿ ਦਿਨੇ ਰਾਜ ਕਾਜ ਸੰਭਾਲੇ

ਅਤੇ ਰਾਤ ਨੂੰ ਰਾਮ ਦਾ ਨਾਮ ਜਪੇ ਕਿ ਸਾਰਿਆਂ ਲਈ ਹੈ। ਦੇਸ ਦੀ ਅਜ਼ਾਦੀ ਵੇਲੇ ਜੇ ਸਿੱਖ ਰਿਆਸਤਾਂ ਦੇ ਰਾਜੇ ਇਸ ਉਪਦੇਸ਼ ਨੂੰ ਕਮਾਉਂਦੇ ਤਾਂ ਅੱਜ ਵਾਂਗ ਖ਼੍ਵਾਰ ਨਾ ਹੁੰਦੇ।

**ਜੋ ਬਨਿਤਾ ਪਤਿ ਅਪਨੋ ਤਯਾਗ ਔਰ ਪੈ ਜਾਇ॥**
**ਸੋ ਐਸੋ ਪੁਨਿ ਤੁਰਤ ਹੀ ਕਯੋਂ ਨ ਲਹਤ ਸਜਾਇ॥** ੧੩

(ਚਰਿਤ੍ਰ ੯੭ ਦ. ਗ੍ਰੰ. ਪੰਨਾ ੯੪੧)

ਚਰਿਤ੍ਰ ੧੦੨:

ਪਤਿ ਰਾਖਯੋ ਰਥ ਹਾਂਕਿਯੋ ਸੂਰਨ ਦਯੋ ਖਪਾਇ॥
ਜੀਤ ਜੁਧ ਦ੍ਵੈ ਬਰ ਲਏ ਕੈ ਕੈ ਅਤਿ ਸੁਭ ਕਾਇ॥ ੩੪॥

ਕੈਕਈ ਨੇ ਰਾਜਾ ਦਸਰਥ ਦਾ ਸਾਰਥੀ ਬਣ ਕੇ ਕਿਸ ਤਰ੍ਹਾਂ ਪਤੀ ਦੀ ਜਾਨ ਬਚਾਈ ਅਤੇ ਜੁੱਧ ਜਿੱਤਣ ਪਿੱਛੋਂ ਵਰ ਲਏ ਇਹ ਭੀ ਦਸਮ ਗ੍ਰੰਥ ਸਾਹਿਬ ਦੇ ਪੰਨਾ ੯੩੬ ਤੋਂ ੯੪੯ ਤੱਕ ਖੋਲ੍ਹ ਕੇ ਦੱਸਿਆ ਹੈ। ਇਹ ਪਤਿ ਬ੍ਰਤਾ ਦੀ ਅਨੂਪਮ ਮਿਸਾਲ ਹੈ। ਉਹੀ ਕੈਕਈ ਆਪਣੇ ਪੁੱਤਰ ਨੂੰ ਰਾਜ ਭਾਗ ਦੇ ਕੇ ਅਤੇ ਸ੍ਰੀ ਰਾਮ ਚੰਦਰ ਨੂੰ ਬਨਵਾਸ ਭੇਜ ਕੇ ਰਾਜ ਦਸਰਥ ਦੀ ਮੌਤ ਦਾ ਕਾਰਨ ਬਣਦੀ ਹੈ। ਗੁਰਬਾਣੀ ਦਾ ਫ਼ੁਰਮਾਨ :

**ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥** ਅੰਗ ੮੭੬

ਸ਼ਰਾਬੀ ਦੀ ਅਧਿਕ ਸ਼ਰਾਬ ਪੀਣ ਨਾਲ ਕਿਵੇਂ ਹੋਸ਼ ਮਾਰੀ ਜਾਂਦੀ ਹੈ ਘਰ ਲੁਟਾਉਂਦਾ ਹੈ, ਦੇਖੋ ਚਰਿਤ੍ਰ ੧੦੫।

(ਸ੍ਰੀ ਦ. ਗ੍ਰੰ. ਪੰਨਾ ੯੫੩)

ਚਾਰ ਠੱਗਾਂ ਨੇ ਬੱਕਰਾ ਲਿਜਾ ਰਹੇ ਬੰਦੇ ਤੋਂ ਬੱਕਰੇ ਨੂੰ ਵਾਰ-ਵਾਰ ਕੁੱਤਾ ਦੱਸ ਕੇ ਕਿਵੇਂ ਬੱਕਰਾ ਲੈ ਲਿਆ। ਪੁਰਸ਼ ਚਰਿਤ੍ਰ ਦੇਖੋ ਚਰਿਤ੍ਰ ਨੰ ੧੦੬।

ਸ੍ਰੀ ਦੂ. ਗ੍ਰੰ. ਪੰਨਾ ੯੫੩-੫੪

**ਮਰਨ ਸਭਨ ਕੇ ਮੂੰਡ ਪੈ ਸਫਲ ਮਰਨ ਹੈ ਤਾਹਿ॥**
**ਤਨਕ ਬਿਖੈ ਤਨ ਕੋ ਤਜੈ ਪਿਯ ਸੋ ਪ੍ਰੀਤਿ ਬਨਾਇ॥ ੪੪**

ਚਰਿਤ੍ਰ ੧੦੮ ਦ. ਗ੍ਰੰ. ਪੰਨਾ ੯੫੮

ਇਸੇ ਗੱਲ ਨੂੰ ਗੁਰਬਾਣੀ ਵਿੱਚ ਇਸ ਤਰ੍ਹਾਂ ਕਿਹਾ ਹੈ :

**ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ਅੰਗ ੮੩**

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿੑ॥**
**ਨਾਨਕ ਸਤੀਆ ਜਾਣੀਅਨਿੑ ਜਿ ਬਿਰਹੇ ਚੋਟ ਮਰੰਨਿ॥** ਅੰਗ ੭੮੭

ਚਰਿਤ੍ਰ ੧੦੯ :

ਸੌਕਣਾਂ ਦੀ ਈਰਖਾ ਕਿਥੇ ਤੱਕ ਨਾਰੀ ਨੂੰ ਲਿਜਾ ਸਕਦੀ ਹੈ। ਇਸੇ ਚਰਿਤ੍ਰ ਵਿੱਚੋਂ ਪ੍ਰਗਟ ਹੁੰਦਾ ਹੈ। ਇਸ ਤੋਂ ਅੱਗੇ ਇਹ ਸਿੱਧ ਕੀਤਾ ਹੈ ਕਿ :

**ਜੈਸਾ ਕਰੇ ਸੁ ਤੈਸਾ ਪਾਵੈ॥ ਅੰਗ ੬੬੨**
**ਜਾ ਦੁਖ ਤੇ ਜਿਨ ਇਸਤ੍ਰਿਯਹਿ ਨਿਜ ਪਤਿ ਹਨਯੋ ਰਿਸਾਇ॥**
**ਤਾ ਦੁਖ ਤੇ ਤਿਹ ਮਾਰਿਯੈ ਕਰਿਯੈ ਵਹੈ ਉਪਾਇ॥ ੨॥**

(ਚਰਿਤ੍ਰ ੧੦੯ ਦ. ਗ੍ਰੰ. ਪੰਨਾ ੯੫੯)

ਚਰਿਤ੍ਰ ੧੧੪ :

ਸ੍ਰਿੰਗੀ ਰਿਸ਼ੀ ਦੀ ਉਦਾਹਰਨ ਦੇ ਕੇ ਦੱਸਦੇ ਹਨ ਕਿ ਜਿਹੜਾ ਬੰਦਾ ਸਦਾ ਜੰਗਲ ਵਿੱਚ ਰਿਹਾ, ਜੰਗਲ ਦੇ ਫਲ ਖਾ ਕੇ ਭੁੱਖ ਮਿਟਾਉਂਦਾ ਰਿਹਾ ਅਤੇ ਜਿਸ ਨੇ ਕਦੇ ਕੋਈ ਇਸਤਰੀ ਦੇਖੀ ਹੀ ਨਹੀਂ ਸੀ, ਸੁੰਦਰ, ਰੂਪਵਾਨ ਇਸਤਰੀ ਦੀ ਇਕ ਝਲਕ ਪਾ ਕੇ ਪਾਣੀ ਵਾਂਗ ਵਹਿ ਗਿਆ। ਇਸੇ ਤਰ੍ਹਾਂ ਪੂਰਨ ਦੀ ਮਾਂ, ਰਾਣੀ ਸੁੰਦਰਾਂ ਜਦ ਗੋਰਖ ਨਾਥ ਦੇ ਡੇਰੇ ਤੋਂ ਪੂਰਨ ਨੂੰ ਲੈਣ ਗਈ ਤਾਂ ਰਾਣੀ ਦੀ ਝਲਕ ਦੇਖ ਕੇ, ਕਿੱਸਾਕਾਰ ਕਹਿੰਦਾ ਹੈ :

**ਗੋਰਖ ਨਾਥ ਤੇ ਪੂਰਨ ਹੀ ਰਹੇ ਪੂਰਨ**
**ਹੋਰ ਡੋਲਿਆ ਨਾਥ ਦਾ ਸਭ ਬੇੜਾ।**

ਸੋ ਸੰਨਿਆਸ ਦਾ ਤਿਆਗ ਮਾਰਗ ਅਪੂਰਨ ਹੈ। ਗੁਰੂ ਸਾਹਿਬ ਦਾ ਗ੍ਰਹਿਸਥ ਮਾਹਿ ਉਦਾਸ" ਦਾ ਮਾਰਗ ਪੂਰਨ ਹੈ। ਕਿਉਂ ਕਿ ਸੰਨਿਆਸੀ ਦੀ ਲੜਾਈ ਰੜੇ ਵਿੱਚ ਹੈ। ਪਰ ਗ੍ਰਿਸਤੀ ਦੀ ਲੜਾਈ ਕਿਲ੍ਹੇ ਵਿੱਚ ਬੈਠ ਕੇ ਲੜਨ ਵਾਲੀ ਹੈ।

ਚਰਿਤ੍ਰ ੧੧੫ :

ਗੁਰਬਾਣੀ ਦੇ ਤੁਕ :

**ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥**
**ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥** ਗੁ: ਗ੍ਰੰ: ਅੰਗ ੧੩੪੪

ਦਾ ਪੂਰਾ ਵਿਸਤਾਰ ਹੈ ਕਿ ਕਿਸ ਤਰ੍ਹਾਂ ਇੰਦਰ ਵਰਗੇ ਦੇਵਤੇ ਨੂੰ ਗੁਰਮਤਿ ਦੇ ਅਸੂਲ, ਦੇਖ ਪਰਾਈਆਂ ਚੰਗੀਆਂ ਧੀਆਂ ਭੈਣਾਂ ਮਾਵਾਂ ਜਾਣੈ" ਨੂੰ ਤਿਆਗਣ ਨਾਲ ਇਸਤਰੀ ਦੇ ਗੁਪਤ ਅੰਗ ਦੇ ਹਜ਼ਾਰਾਂ ਨਿਸ਼ਾਨ ਸਰੀਰ ਤੇ ਬਣ ਜਾਣ ਕਾਰਨ ਬੇਸ਼ਰਮ ਹੋਣਾ ਪਿਆ। ਇਸੇ ਤਰ੍ਹਾਂ : ਅਹਿਲਿਆਂ ਨੂੰ ਪਤਿ ਬ੍ਰਤਾ ਧਰਮ ਤੋੜਨ ਕਾਰਨ ਹਜ਼ਾਰਾਂ ਸਾਲ ਜੜ੍ਹ ਰੂਪ ਵਿੱਚ ਦੁਖ ਭੋਗਣਾ ਪਿਆ।

ਚਰਿਤ੍ਰ ਨੰ. ੧੨੨ :

ਕਹਿਲੂਰ ਦੇ ਰਾਜੇ ਨੂੰ ਮੁਗ਼ਲਾਂ ਨੇ ਧੋਖੇ ਨਾਲ ਮਾਰ ਦਿੱਤਾ ਉਸ ਦੀਆਂ ਦੋ ਰਾਣੀਆਂ

ਸਨ। ਦੋਨਾਂ ਨੇ ਪਤਿ ਬ੍ਰਤਾ ਧਰਮ ਰੱਖਣ ਲਈ ਪੁਰਸ਼ਾਂ ਦੇ ਕਪੜੇ ਪਹਿਨ ਲਏ ਫ਼ੌਜ ਲੈ ਕੇ ਮੁਗ਼ਲ ਫ਼ੌਜ ਨਾਲ ਲੜਦਿਆਂ ਲੜਦਿਆਂ ਮੈਦਾਨ ਵਿੱਚ ਪ੍ਰਾਣ ਤਿਆਗ ਦਿੱਤੇ।

ਲੇਖਕ ਕਵੀ ਕਹਿੰਦਾ ਹੈ :

**ਪ੍ਰੀਤਿ ਪਿਯਾ ਕੀ ਜੇ ਲਰੀ ਧੰਨਿ ਧੰਨਿ ਤੇ ਨਾਰਿ॥**
**ਪੂਰਿ ਰਹਯੋ ਜਸ ਜਗਤ ਮੈਂ ਸੁਰਪੁਰ ਬਸੀ ਸੁਧਾਰਿ॥ ੨੧**
**ਜੂਝਿ ਮਰੀ ਪਿਯਾ ਪੀਰ ਤ੍ਰਿਯ ਤਨਕ ਨ ਮੋਰਯੋ ਅੰਗ॥**
**ਸੁ ਕਬਿ ਸਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ॥ ੨੨**

(ਦ. ਗ੍ਰੰ. ਪੰਨਾ ੯੮੯)

ਚਰਿਤ੍ਰ ੧੨੩ : ਗੁਰਬਾਣੀ ਦੇ ਫ਼ੁਰਮਾਨ :

**ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ॥**
**ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ॥**

(ਅੰਗ ੩੫੦-੫੧)

ਇਸ ਤੁਕ ਦਾ ਵਿਸਤਾਰ ਸਹਿਤ ਵਰਣਨ ਪਹਿਲਾਂ ਦਸਮੇਸ਼ ਪਿਤਾ ਨੇ ਚੌਬੀਸ ਅਵਤਾਰ ਦੀ ਕਥਾ ਵਿੱਚ ਦਸਮ ਗ੍ਰੰਥ ਸਾਹਿਬ ਦੇ ਪੰਨਾ ੧੯੦ ਤੋਂ ੧੯੨ ਤੱਕ ਕੀਤਾ ਹੈ। ਫਿਰ ਇਸ ਦਾ ਅੱਗੇ ਵਿਸਤਾਰ ਚਰਿਤ੍ਰ ੧੨੩ ਵਿੱਚ ਕੀਤਾ ਹੈ। ਜਿਹੜੇ ਬੰਦੇ ਇਸ ਨੂੰ ਮਿਥਿਹਾਸ ਕਹਿ ਕੇ ਦੁਰਕਾਰਦੇ ਹਨ, ਅਸੀਂ ਉਨ੍ਹਾਂ ਨੂੰ ਪੁੱਛਦੇ ਹਾਂ ਕਿ ਝੂਠ ਦੀਆਂ ਨੀਂਹਾਂ ਉੱਪਰ ਸੱਚ ਦਾ ਕਿੱਲਾ ਰਹਿ ਸਕਦਾ ਹੈ? ਕੀ ਲੋੜ ਸੀ ਗੁਰੂ ਸਾਹਿਬ ਨੂੰ ਝੂਠੀਆਂ ਉਦਾਹਰਨਾਂ ਦੇਣ ਦੀ। ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਕਲਮ ਬੰਦ ਕੀਤਾ ਹੈ :

**ਖੀਰ ਸਮੁੰਦੁ ਵਿਰੋਲਿ ਕੈ ਕਢਿ ਰਤਨ ਚਉਦਹ ਵੰਡਿ ਲੀਤੇ।**
**ਮਣਿ ਲਖਮੀ ਪਾਰਿਜਾਤ ਸੰਖੁ ਸਾਰੰਗ ਧਣਖੁ ਬਿਸਨੁ ਵਸਿ ਕੀਤੇ।**
**ਕਾਮਧੇਣੁ ਤੇ ਅਪਛਰਾਂ ਐਰਾਪਤਿ ਇੰਦ੍ਰਾਸਣਿ ਸੀਤੇ।**
**ਕਾਲਕੂਟ ਤੇ ਅਰਧ ਚੰਦ ਮਹਾਂਦੇਵ ਮਸਤਕਿ ਧਰ ਪੀਤੇ।**
**ਘੋੜਾ ਮਿਲਿਆ ਸੂਰਜੈ ਮਦੁ ਅੰਮ੍ਰਿਤੁ ਦੇਵ ਦਾਨਵ ਰੀਤੇ।**
**ਕਰੇ ਧਨੰਤਰੁ ਵੈਦਗੀ ਡਸਿਆ ਤੱਛਕਿ ਮਤਿ ਬਿਪਰੀਤੇ।**
**ਗੁਰ ਉਪਦੇਸੁ ਅਮੋਲਕਾ ਰਤਨ ਪਦਾਰਥ ਨਿਧਿ ਅਗਣੀਤੇ।**
**ਸਤਿਗੁਰ ਸਿਖਾਂ ਸਚੁ ਪਰੀਤੇ॥ ੨੩॥**

ਭਾ. ਗੁ. ਵਾ. ੨੬/੨੩

ਚਰਿਤ੍ਰ ਦਾ ਸਾਰਾਂਸ਼ ਹੈ ਕਿ ਇਸਤਰੀ ਨੂੰ ਕੁਦਰਤ ਨੇ ਐਸੀ ਅਲੌਕਿਕ ਸ਼ਕਤੀ ਦਿੱਤੀ ਹੈ ਜਿਸ ਦੇ ਅਸਰ ਨਾਲ ਕੀ ਦੇਵ ਅਤੇ ਕੀ ਦੈਂਤ ਸਭੇ ਸਮੋਹਕ ਹੋ ਜਾਂਦੇ ਹਨ।

ਨਾਲ ਹੀ ਦੱਸ ਦਿੱਤਾ ਹੈ ਕਿ ਕੋਈ ਭੀ ਇਸ ਇਸ ਦਾ ਭੇਦ ਨਹੀਂ ਪਾ ਸਕਦਾ

ਚਰਿਤ੍ਰ ੧੨੫ :

ਸੈਮਸਨ ਅਤੇ ਡਿਲੈਲਾ ਦੀ ਕਹਾਣੀ ਵਾਂਗ ਦਸਿਆ ਹੈ ਕਿ ਇਕ ਦੈਂਤ ਜੋ ਹਜ਼ਾਰਾਂ ਬੰਦਿਆਂ ਤੋਂ ਕਾਬੂ ਨਹੀਂ ਆਇਆ ਸੀ, ਉਸ ਨੂੰ ਇਕ ਵੇਸਵਾ ਨੇ ਨੱਚ ਕੇ ਗਾ ਕੇ ਵੱਸ ਕਰ ਲਿਆ। ਦੈਂਤ ਨੇ ਆਪਣੇ ਹਥਿਆਰ ਆਪਣੇ ਆਪ ਉਸ ਅੱਗੇ ਰੱਖ ਦਿੱਤੇ, ਸ਼ਰਾਬ ਪਿਲਾ ਕੇ ਬੇਹੋਸ਼ ਕਰ ਕੇ ਸੰਗਲ ਨਾਲ ਜਕੜ ਕੇ ਕੈਦ ਕਰ ਲਿਆ। ਜਿਸ ਬਾਰੇ ਰਹਿਤਨਾਮਿਆਂ ਵਿੱਚ ਲਿਖਿਆ ਹੋਇਆ ਹੈ :

**ਤ੍ਰਿਯਾ ਰਾਗ ਸੁਨਹਿ ਚਿਤ ਲਾਇ॥**
**ਸੁਨਹੁ ਲਾਲ ਸੋ ਜਮ ਪੁਰ ਜਾਇ॥ ੧੭**

(ਤਨਖਾਹ ਨਾਮਾ ਨੰਦ ਲਾਲ)

ਗੁਰੂ ਦਾ ਸਿੱਖ, ਗੀਤ, ਟੱਪੇ, ਖਿਆਲ ਦੁਨੀਆਂ ਦੇ ਨ ਸੁਣੇ।

(ਰ.ਨ. ਭਾ. ਚਉਪਾ ਸਿੰਘ)

ਚਰਿਤ੍ਰ ੧੨੮ :

ਮਾਰਵਾੜ ਦੇ ਇਕ ਰਾਜੇ ਉਗ੍ਰਦਤ ਉੱਪਰ ਇਕ ਹੋਰ ਰਾਜੇ ਨੇ ਚੜ੍ਹਾਈ ਕਰ ਦਿੱਤੀ। ਘਮਸਾਣ ਦਾ ਯੁੱਗ ਹੋਇਆ। ਉਗ੍ਰਦੱਤ ਜ਼ਖ਼ਮੀ ਹੋ ਕੇ ਡਿੱਗ ਪਿਆ ਉਸ ਦੇ ਸਿਪਾਹੀ ਮਰਿਆ ਜਾਣ ਕੇ ਭੱਜ ਗਏ ਅਤੇ ਰਾਣੀ ਨੂੰ ਜਾ ਕੇ ਸਾਰੀ ਗੱਲ ਦੱਸੀ। ਰਾਣੀ ਨੇ ਮਨ ਵਿੱਚ ਧਾਰ ਲਿਆ ਕਿ ਜਾਂ ਤਾਂ ਪਤੀ ਨਾਲ ਜਲ ਕੇ ਮਰਾਂਗੀ ਜਾਂ ਫਿਰ ਦੁਸ਼ਮਣ ਨਾਲ ਲੜ ਕੇ ਮਰਾਂਗੀ। ਘੋਰ ਜੁੱਧ ਹੋਇਆ ਰਾਣੀ ਨੇ ਦੁਸ਼ਮਣ ਨੂੰ ਮਾਰ ਕੇ ਰਾਜਾ ਜੋ ਜਿਊਂਦਾ ਸੀ ਸਹੀ ਸਲਾਮਤ ਮਹਲ ਲੈ ਆਈ ਅਤੇ ਰਾਜਾ ਉਗ੍ਰਦੱਤ ਰਾਣੀ ਦੀ ਬਹਾਦਰੀ ਦੇਖ ਕੇ ਸਦਾ ਲਈ ਉਸ ਦੇ ਅਧੀਨ ਹੋ ਗਿਆ।

ਦਸਮ ਗ੍ਰੰਥ ਵਿਰੋਧੀ ਕਹਿੰਦੇ ਹਨ ਕਿ ਇਸ ਵਿੱਚ ਇਸਤਰੀ ਦੀ ਨਿੰਦਿਆ ਕੀਤੀ ਗਈ ਹੈ। ਇਸ ਦਾ ਨਿਰਨਾ ਪਾਠਕਾਂ ਨੇ ਕਰਨਾ ਹੈ।

ਚਰਿਤ੍ਰ ੧੨੯ :

ਇਸ ਵਿੱਚ ਪ੍ਰਸਿੱਧ ਲੋਕ ਵਾਰਤਾ ਮਿਰਜ਼ਾ ਸਾਹਿਬ ਦਰਜ ਹੈ ਅਤੇ ਮਿਰਜ਼ੇ ਨੇ ਸਸ਼ਤਰ ਲੁਕਾ ਦੇਣ ਤੋਂ ਸਾਹਿਬਾ ਨੂੰ ਕਹਿੰਦਾ ਹੈ :

**ਭੋਂਡੀ ਰਾਂਡ ਕਹਯੋ ਕਯਾ ਕਰਜੋ॥**
**ਤਰਕਸ ਟਾਂਗਿ ਜਾਂਡਿ ਪੈ ਧਰਜੋ॥**
**ਪਹੁਚੇ ਆਨਿ ਪਖਰਿਯਾ ਹਮਾਰੇ॥**
**ਕਹਾਂ ਧਰੇ ਹੈ ਸਸ਼ਤਰ ਹਮਾਰੇ॥ ੨੭**

**ਪ੍ਰਥਮ ਤਹਾਂ ਤੇ ਕਾਢਿ ਕੈ ਪੁਨਿ ਨਿਜ ਮੀਤ ਹਨਾਇ॥**
**ਪੁਨਿ ਜਮਧਰ ਉਰ ਹਨ ਮਰੀ ਭ੍ਰਾਤ ਮੋਹ ਕੇ ਭਾਏ॥ ੩੯**
**ਭੂਤ ਭਵਿਖ ਭਵਾਨ ਮੈ ਸੁਨਿਯਤ ਸਦਾ ਬਨਾਇ॥**
**ਚਤੁਰ ਚਰਿੱਤ੍ਰਨ ਕੋ ਸਦਾ ਭੇਵ ਨ ਪਾਯੋ ਜਾਇ॥ ੪੦**

(ਦ. ਗ੍ਰੰ. ਪੰਨਾ ੧੦੦੨)

ਚਰਿਤ੍ਰ ੧੩੦ :

ਰਾਣੀ ਸ਼ਿਵ ਦੀ ਪੁਜਾਰਣ ਹੈ ਅਤੇ ਰਾਜਾ ਵਿਸ਼ਨੂੰ ਦਾ ਪੁਜਾਰੀ ਹੈ। ਰਾਣੀ ਚਲਾਕੀ ਵਰਤ ਕੇ ਰਾਜੇ ਨੂੰ ਸ਼ਿਵ ਜੀ ਦਾ ਪੁਜਾਰੀ ਬਣਾ ਦਿੰਦੀ ਹੈ। ਚਲਾਕ ਇਸਤ੍ਰੀ ਪਤੀ ਤੋਂ ਸਭ ਕੁਝ ਕਰਾ ਸਕਦੀ ਹੈ।

**ਪਲਕਾ ਪਰ ਤੇ ਰਾਨਿਯਹਿ ਸੋਤ ਨ੍ਰਿਪਨਤਿ ਕੋ ਡਾਰਿ॥**
**ਸਿੱਖਜ ਤੁਰਤੁ ਸਿਵ ਕੋ ਕਿਯੋ ਐਸੋ ਚਰਿਤ ਸੁਧਾਰਿ॥ ੧੨**

(ਦ. ਗ੍ਰੰ. ੧੦੦੩)

(ਪਤੀ-ਪਤਨੀ ਦੋਨਾਂ ਦਾ ਇਸ਼ਟ ਇਕ ਹੀ ਹੋਣਾ ਚਾਹੀਦਾ ਹੈ ਨਹੀਂ ਫਿਰ ਖ਼ੁਆਰੀ ਹਾਸਲ ਹੋਵੇਗੀ)

ਚਰਿਤ੍ਰ ੧੩੧ :

ਹੁਗਲੀ ਮੰਦਰ ਦੇ ਰਾਜੇ ਅਮਿਤ ਸਿੰਘ ਦੀ ਰਾਣੀ ਦਾ ਦਿਲ ਕਿਸੇ ਹੋਰ ਨਾਲ ਮਿਲ ਗਿਆ ਉਹ ਰੋਜ਼ ਰਾਤ ਨੂੰ ਆਉਂਦਾ ਹੈ ਸਵੇਰਾ ਹੋਣ ਤੋਂ ਪਹਿਲਾਂ ਚਲਾ ਜਾਂਦਾ ਹੈ। ਰਾਣੀ ਨੇ ਉਸ ਦੇ ਨਾਲ ਜਾਣ ਲਈ ਇਹ ਚਰਿਤ੍ਰ ਖੇਲ੍ਹਿਆ ਕਿ ਰਾਜੇ ਤੋਂ ਐਲਾਨ ਕਰਵਾ ਦਿੱਤਾ ਕਿ ਜੋ ਅੰਧੇਰੀ ਰਾਤ ਨੂੰ ਘੋੜੇ ਚੜ੍ਹ ਕੇ ਆਏ ਅਤੇ ਬਾਂਸ ਨਾਲ ਬੰਨ੍ਹੀ ਕੁੱਪੀ ਦੇ ਤੀਰ ਮਾਰੇ ਉਹ ਰਾਣੀ ਲਿਜਾ ਸਕਦਾ ਹੈ ਅਤੇ ਜੋ ਕੁੱਪੀ ਨਾ ਵਿੰਨ੍ਹ ਸਕੇ ਉਸ ਦੀਆਂ ਦੋ ਰਾਣੀਆਂ ਮੈਨੂੰ ਦੇਣੀਆਂ ਪੈਣਗੀਆਂ। ਪਹਿਲਾਂ ਸਭ ਆਏ ਸ਼ਰਤ ਹਾਰ ਗਏ। ਜਦ ਰਾਣੀ ਦਾ ਯਾਰ ਆਇਆ ਤਾਂ ਪਹਿਲਾਂ ਹੀ ਕੁੱਪੀ ਵਿੱਚ ਤੀਰ ਮਾਰ ਕੇ ਬਾਂਸ ਤੇ ਟੰਗ ਦਿੱਤੀ। ਯਾਰ ਨੇ ਰਾਜੇ ਨੂੰ ਆ ਕੇ ਸ਼ਰਤ ਪੂਰੀ ਕਰਨ ਲਈ ਕਿਹਾ। ਕੁੱਪੀ ਦੇ ਪਹਿਲਾਂ ਹੀ ਤੀਰ ਲੱਗਾ ਹੋਇਆ ਸੀ ਪਰ ਰਾਜਾ ਬੇਖ਼ਬਰ ਸੀ। ਇਸ ਲਈ ਉਹ ਰਾਣੀ ਨੂੰ ਜਿੱਤ ਕੇ ਲੈ ਗਿਆ।

**ਸਕਯੋ ਨ ਭੇਦ ਪਛਾਨ ਇਹ ਛਲ ਸੋ ਛੈਲੀ ਛਲਯੋ॥**
**ਰਹਯੋ ਮੋਨਿ ਮੁਖਿ ਠਾਨਿ ਨਰਿ ਰਹਯੋ ਨਿਹੁਰਾਇਕੈ॥**

ਦ. ਗ੍ਰੰ. ਪੰਨਾ ੧੦੦੯

ਚਰਿਤ੍ਰ ੧੪੭ :

ਖੈਰੀ ਅਤੇ ਸੰਮੀ ਨਾਮ ਦੀਆਂ ਦੋ ਬਲੋਚ ਰਾਣੀਆਂ ਦੇ ਪਤੀ ਨੂੰ ਸੈਦ ਖਾਨ ਨੇ ਹਾਰ ਕੇ ਬੰਦੀ ਬਣਾ ਲਿਆ। ਪਰ ਰਾਣੀਆਂ ਨੇ ਪੁਰਸ਼ ਭੇਸ ਵਿੱਚ ਬਹਾਦਰੀ ਨਾਲ ਲੜਕੇ ਪਤੀ

ਨੂੰ ਬੰਦੀ ਵਿੱਚੋਂ ਛੁਡਵਾ ਲਇਆ।

(ਦ. ਗ੍ਰੰ. ਪੰਨਾ ੧੦੩੨)

ਚਰਿਤ੍ਰ ੧੪੮ :

ਕਨੌਜ ਸ਼ਹਿਰ (ਯੂ.ਪੀ ਵਿੱਚ) ਦਾ ਰਾਜਾ ਦੁਰਗਾਦੱਤ ਨੇ ਇਕ ਵੇਸਵਾ ਦੇ ਜਾਲ ਵਿੱਚ ਫਸਕੇ ਰਾਣੀ ਨੂੰ ਮਨੋ ਭੁਲਾ ਦਿੱਤਾ। ਰਾਣੀ ਨੇ ਬਿਸ਼ਨ ਸਿੰਘ ਨਾਮ ਦੇ ਆਦਮੀ ਨੂੰ ਧਨ ਦੇ ਕੇ ਆਪਣਾ ਬਣਾ ਲਿਆ ਅਤੇ ਕਿਹਾ ਕਿ ਤੂੰ ਬੇਸਵਾ ਕੋਲ ਜਾ ਕੇ ਉਸ ਨੂੰ ਪੈਸੇ ਦਾ ਲਾਲਚ ਦੇ ਕੇ ਆਪਣੇ ਵੱਲ ਕਰ ਲੈ। ਉਧਰੋਂ ਰਾਜੇ ਨੂੰ ਦਿਖਾ ਦਿੱਤਾ ਕਿ ਜਿਸ ਵੇਸਵਾ ਦੇ ਪਿੱਛੇ ਲੱਗੇ ਕੇ ਸਾਨੂੰ ਵਿਸਾਰਿਆ ਹੈ ਉਹ ਤਾਂ ਪੈਸੇ ਪਿੱਛੇ ਕਿਸੇ ਨਾਲ ਵੀ ਵਿਹਾਰ ਕਰ ਸਕਦੀਆਂ ਹਨ। ਜਦ ਰਾਜਾ ਵੇਸਵਾ ਕੋਲ ਗਿਆ ਤਾਂ ਦੇਖਿਆ ਕਿ ਗੱਲ ਸਹੀ ਹੈ। ਵੇਸਵਾ ਧਨਵਾਨ ਨਾਲ ਪ੍ਰੀਤ ਕਰਦੀ ਹੈ। ਰਾਣੀ ਕਹਿੰਦੀ ਹੈ :

**ਬੇਸ੍ਵਾ ਤੁਮ ਕੋ ਭਾਵਈ ਤਜਾਗ ਕਰਜੋ ਤੈਂ ਮੋਹਿ॥**
**ਔਰ ਪੁਰਖ ਤਾ ਕੋ ਰੁਚੈ ਲਾਜ ਨ ਲਾਗਤ ਤੋਹਿ॥ ੯॥**

ਚੋਪਈ॥ **ਜੋ ਇਨ ਕੇ ਰਾਖੇ ਪਤਿ ਪੈਯੈ॥ ਤੌ ਬਰਾਗਨਿਨ ਕਯੋ ਗ੍ਰਿਹ ਲਜੈਯੈ॥**
**ਟਟੂਅਹਿ ਚੜ ਜੀਤੈ ਸੰਗ੍ਰਾਮਾ॥ ਕੋ ਖਰਚੈ ਤਾਜੀ (ਘੋੜੀ) ਪੈ ਦਾਮਾ॥**
**ਇਨ ਬੇਸੂਨ ਕੌ ਲਾਜ ਨਹਿ, ਨਹਿ ਜਾਨਤ ਰਸ ਰੀਤਿ॥**
**ਰਾਵ ਛੋਟਿ ਰੰਕਹ ਭਜਹਿ ਪੈਸਨ ਕੀ ਪਰਤੀਤ॥ ੧੧॥**

ਇਸ ਤਰ੍ਹਾਂ ਜੁਗਤੀ (ਚਰਿਤ੍ਰ) ਨਾਲ ਰਾਜੇ ਨੂੰ ਵੇਸਵਾ ਤੋਂ ਛੁਟਕਾਰਾ ਦੁਆ ਦਿੱਤਾ।

ਚਰਿਤ੍ਰ ੧੫੧ :

ਰਾਜੌਰੀ ਦਾ ਰਾਜਾ ਕੁਪਿਤ ਸਿੰਘ ਜੋ ਬੜੇ ਮਿੱਠੇ ਸੁਭਾਓ ਦਾ ਸੀ। ਰਾਣੀ ਗੁਮਾਨ ਮਤੀ ਦਾ ਉਸ ਨਾਲ ਸਨੇਹ ਸੀ। ਦੂਸਰੇ ਦੇਸ ਦੇ ਰਾਜੇ ਨੇ ਹਮਲਾ ਕਰ ਦਿੱਤਾ। ਰਾਣੀ ਰਾਜੇ ਨਾਲ ਜੰਗ ਨਾਲ ਬਹਾਦਰੀ ਨਾਲ ਲੜੀ। ਹਾਥੀ ਉੱਪਰ ਸਵਾਰ ਰਾਜੇ ਦੀ ਛਾਤੀ ਵਿੱਚ ਗੋਲੀ ਲੱਗੀ ਅਤੇ ਮਰ ਗਿਆ। ਰਾਣੀ ਨੇ ਰਾਜੇ ਦੇ ਸਰੀਰ ਨੂੰ ਆਪਣੀਆਂ ਬਾਹਾਂ ਵਿੱਚ ਲੈ ਕੇ ਹਾਥੀ ਦੀ ਅੰਬਾਰੀ ਵਿੱਚ ਰੱਸਿਆਂ ਨਾਲ ਬੰਨ੍ਹ ਦਿੱਤਾ ਜਿਸ ਤੋਂ ਪਤਾ ਲੱਗੇ ਕਿ ਜਿਊਂਦਾ ਹੈ। ਫਿਰ ਬਹਾਦਰੀ ਨਾਲ ਲੜ ਕੇ ਦੁਸ਼ਮਣ ਨੂੰ ਮਾਰ ਕੇ ਭਜਾ ਦਿੱਤਾ। ਮਹਿਲ ਵਿੱਚ ਆ ਕੇ ਵੀਚਾਰ ਕੀਤੀ ਕਿ ਪੁੱਤਰ ਨੂੰ ਰਾਜ ਗੱਦੀ ਦੇ ਕੇ ਰਾਜੇ ਨਾਲ ਸਤੀ ਹੋ ਜਾਵਾਂਗੀ। ਉਸ ਸਮੇਂ ਅਕਾਸ਼ਵਾਣੀ ਹੋਈ ਕਿ ਸਤੀ ਨਾ ਹੋ, ਰਾਜਾ ਜਿਊਂਦਾ ਹੈ। ਪਰਮੇਸ਼ਰ ਦੀ ਕਿਰਪਾ ਨਾਲ ਰਾਜਾ ਜੀਅ ਉਠਿਆ ਅਤੇ ਦੋਨਾਂ ਨੇ ਸੁਖ ਨਾਲ ਰਾਜ ਭੋਗਿਆ। ਦਸਮ ਗ੍ਰੰਥ ਵਿਰੋਧੀਆਂ ਦਾ ਫ਼ੈਸਲਾ ਹੈ ਇਹ ਕੰਜਰਵਾਣੀ ਹੈ ਅਤੇ ਇਸ ਵਿੱਚ ਇਸਤਰੀਆਂ ਦੀ ਬੇਇਜ਼ਤੀ ਕੀਤੀ ਗਈ ਹੈ।

ਇਸ ਚਰਿਤ੍ਰੋ ਪਖਯਾਨ ਗ੍ਰੰਥ ਦਾ ਨਾਇਕ ਰਾਜਾ ਚਿਤਰ ਸਿੰਘ ਮੰਤਰੀ ਨੂੰ ਕਹਿੰਦਾ ਹੈ : ਚਿੱਤ੍ਰ ਸਿੰਘ ਬਾਚ॥

ਦੋਹਰਾ॥ **ਜੈਸੇ ਤ੍ਰਿਯ ਇਨ ਰਨ ਕਿਯੋ ਤੈਸੋ ਕਰੇ ਨ ਕੋਇ॥**
**ਪਾਛੇ ਭਯੋ ਨ ਅਬ ਸੁਨਯੋ ਆਗੇ ਕਬਹੂੰ ਨ ਹੋਇ॥**

ਦ. ਗ੍ਰੰ. ਪੰਨਾ ੧੦੩੭

ਚਰਿਤ੍ਰ ੧੫੨ :

ਜਿਸ ਦੈਤ, ਜੰਭਾ ਸੁਰ ਨੇ ਸਾਰੇ ਦੇਵਤੇ ਭਜਾ ਦਿੱਤੇ ਅਤੇ ਵਿਸ਼ਨੂੰ ਉਸ ਨੂੰ ਮਾਰ ਨ ਸਕਿਆ। ਉਸ ਨੂੰ ਲਛਮੀ ਨੇ ਜੁਗਤੀ ਨਾਲ ਦੈਂਤ ਦਾ ਧਿਆਨ ਦੂਸਰੇ ਪਾਸੇ ਕਰ ਕੇ ਸੁਦ੍ਰਸਨ ਚੱਕਰ ਨਾਲ ਸਿਰ ਲਾਹ ਦਿੱਤਾ।

ਦ. ਗ੍ਰੰ. ਪੰਨਾ ੧੦੩੯

ਚਰਿਤ੍ਰ ੧੫੪ :

**ਇਸਕ ਮੁਸਕ ਖਾਂਸੀ ਅਰ ਖੁਰਕ ਬਖਾਨਿਯੈ॥**
**ਖੂਨ ਖੈਰ ਮਦਪਾਨ ਸੁ ਬਹੁਰ ਪ੍ਰਮਾਨਿਯੈ॥**
**ਕਸ ਕੋਊ ਕਰਈ ਸਾਤ ਉਪਾਏ ਛਪਤ ਨਹਿ॥**
**ਹੋ ਹੋਵਤ ਪ੍ਰਗਟ ਨਿਦਾਨ ਸੁ ਸਾਰੀ ਸ੍ਰਿਸਟਿ ਮਾਹਿ॥ ੬॥**

ਦੋਹਰਾ॥ **ਜਬ ਰਿਤੁ ਰਾਜ ਸਮੈ ਬਿਖੈ ਬੇਗ ਪਵਨ ਕੋ ਹੋਇ॥**
**ਊਚ ਨੀਚ ਕਾਪੇ ਬਿਨਾ ਰਹਜੋ ਬਿਰਛ ਨਾ ਕੋਇ॥ ੨੬**

ਅਰਥ : ਜਦੋਂ ਰਿਤੁਰਾਜ, ਬਹਾਰ ਦੇ ਵੇਲੇ ਹਨੇਰੀ ਦਾ ਬੁੱਲਾ ਆਉਂਦਾ ਹੈ ਉਸ ਵੇਲੇ ਛੋਟਾ ਜਾਂ ਵੱਡਾ ਰੁੱਖ ਹਿਲੇ ਬਿਨਾਂ ਕੋਈ ਨਹੀਂ ਰਹਿ ਸਕਦਾ। ਪਿਛਲੇ ਸਮੇਂ ਵਿੱਚ ਸੋਲਾਂ ਸਾਲ ਦੀ ਲੜਕੀ ਅਤੇ ਅਠਾਰਾਂ ਸਾਲ ਦਾ ਲੜਕਾ ਵਿਆਹੁਣ ਜੋਗ ਮੰਨ ਕੇ ਵਿਆਹ ਹੋ ਜਾਂਦਾ ਸੀ। ਪਰ ਅੱਜਕਲ੍ਹ ਆਮ ਦੇਖਣ ਨੂੰ ਮਿਲਦਾ ਹੈ ਕਿ ਤੀਹ-ਬੱਤੀ ਸਾਲ ਦੀਆਂ ਲੜਕੀਆਂ ਅਤੇ ਲੜਕੇ ਅਣਵਿਆਹੇ ਫਿਰਦੇ ਹਨ। ਇਸ ਲਈ ਬਿਨ ਫੇਰੇ ਅਸੀਂ ਤੇਰੇ" ਵਾਲੀਆਂ ਖ਼ਬਰਾਂ ਨਾਲ ਅਖ਼ਬਾਰ ਭਰੇ ਪਏ ਹਨ।

ਚਰਿਤ੍ਰ ੧੫੭ :

**ਦਮਵੰਤੀ ਇਹ ਚਰਿਤ ਸੋਂ ਪੁਨਿ ਪਤਿ ਬਰਯੋ ਆਇ॥**
**ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ॥ ੩੧**

ਰਾਜੇ ਨਲ ਅਤੇ ਦਮਯੰਤੀ ਦੀ ਕਹਾਣੀ ਦੱਸ ਕੇ ਇਹ ਤੱਤ ਸਾਰ ਉਪਦੇਸ ਦਸਮ ਗ੍ਰੰਥ ਵਿੱਚੋਂ ਮਿਲ ਰਿਹਾ ਹੈ। ਇਸ ਤੋਂ ਹੋਰ ਉੱਤਮ ਉਪਦੇਸ਼ ਕੀ ਹੋਵੇਗਾ ?

ਚਰਿਤ੍ਰ ੧੭੬ :

ਜਗ ਬੰਦਨ ਇਕ ਬਹੁਤ ਵੱਡਾ ਸ਼ਾਹੂਕਾਰ ਸੀ ਅਤੇ ਬੀਰਮਤੀ ਉਸਦੀ ਇਸਤਰੀ ਸੀ। ਜਗ ਬੰਦਨ ਪੈਸਾ ਕਮਾਉਣ ਲਈ ਪਰਦੇਸ ਗਿਆ ਅਤੇ ਬਹੁਤ ਮੁੱਦਤ ਤੱਕ ਵਾਪਸ

ਨਾ ਆਇਆ। ਉਡੀਕ-ਉਡੀਕ ਕੇ ਇਸਤਰੀ ਨੇ ਸਾਰੀ ਮਾਇਆ ਲੈ ਕੇ ਪਤੀ ਕੋਲ ਜਾਣ ਲਈ ਘਰੋਂ ਤੁਰ ਪਈ। ਰਸਤੇ ਵਿੱਚ ਸੌ ਡਾਕੂਆਂ ਦਾ ਸਰਦਾਰ ਚੰਦਰਭਾਨ ਮਿਲ ਪਿਆ ਅਤੇ ਸਾਰਾ ਮਾਲ ਲੁੱਟ ਲਿਆ। ਰਾਣੀ ਨੇ ਮਰਦਾਵੀਂ ਪੁਸ਼ਾਕ ਪਹਿਨ ਕੇ, ਤੀਰ ਕਮਾਨ ਅਤੇ ਤਲਵਾਰ ਹੱਥ ਫੜ ਕੇ ਲੜਨ ਲੱਗ ਪਈ। ਡਾਕੂ ਮਾਰ ਦਿੱਤੇ ਪਰ ਚੰਦਰਭਾਨ ਨੂੰ ਨਹੀਂ ਮਾਰਿਆ ਪਰ ਉਸ ਦਾ ਘੋੜਾ ਮਾਰ ਦਿੱਤਾ। ਡਰ ਕੇ ਚੰਦਰਭਾਨ ਸਾਧੂ ਬਣ ਗਿਆ। ਬੀਰਮਤੀ ਸਾਰਾ ਧਨ ਲੈ ਕੇ ਪਤੀ ਕੋਲ ਗਈ ਅਤੇ ਵਾਪਸ ਆਪਣੇ ਦੇਸ ਲੈ ਆਈ। (ਦ. ਗ੍ਰੰ. ਪੰਨਾ ੧੦੬੯)

ਚਰਿਤ੍ਰ ੧੯੩ :

ਇਕ ਪਠਾਣ ਨੇ ਫਫੇਕੁੱਟਣੀ ਰਾਹੀਂ ਇਕ ਬਹੁਤ ਖ਼ੂਬਸੂਰਤ ਇਸਤਰੀ ਆਪਣੇ ਘਰ ਬੁਲਾ ਲਈ। ਇਸਤਰੀ ਨੇ ਘਰ ਆ ਕੇ ਸਾਰੀ ਗੱਲ ਭਾਂਪ ਲਈ ਕਿ ਫਫੇਕੁੱਟਣੀ ਨੇ ਮੇਰੇ ਨਾਲ ਧੋਖਾ ਕੀਤਾ ਹੈ। ਪਠਾਣ ਨੂੰ ਕਹਿਣ ਲੱਗੀ ਅੱਜ ਮੈਨੂੰ ਮਹਾਵਾਰੀ ਆਈ ਹੋਈ ਹੈ ਇਸ ਲਈ ਅੱਜ ਮੈਂ ਤੇਰੀ ਮਨਸਾ ਪੂਰੀ ਨਹੀਂ ਕਰ ਸਕਦੀ। ਪਰਸੋਂ ਨੂੰ ਅੱਧੀ ਰਾਤ ਨੂੰ ਆਵਾਂਗੀ ਅਤੇ ਤੇਰੀ ਲੜਕੀ ਕੋਲ ਆ ਕੇ ਪੈ ਜਾਵਾਂਗੀ। ਫਿਰ ਤੂੰ ਆਪਣੀ ਮਨਸਾ ਪੂਰੀ ਕਰ ਲਵੀਂ। ਪਠਾਣ ਨੇ ਚੰਗੀ ਸ਼ਰਾਬ ਪੀ ਲਈ ਅਤੇ ਉਡੀਕਣ ਲੱਗਾ। ਇਸਤਰੀ ਤਾਂ ਆਈ ਨਾ ਪਰ ਪਠਾਣ ਨਸ਼ੇ ਕਰਕੇ ਬੇਕਾਬੂ ਹੋ ਗਿਆ ਤਾਂ ਆਪਣੀ ਲੜਕੀ ਨਾਲ ਹੀ ਵਿਹਾਰ ਕਰਦਾ ਰਿਹਾ।

**ਏਕ ਮਦੀ ਦੂਜੇ ਤਰੁਨ ਤੀਜੈ ਅਤਿ ਧਨ ਧਾਮ॥**
**ਪਾਪ ਕਰੇ ਬਿਨ ਕਯੋਂ ਬਚੈ ਬਚੈ ਬਚਾਵੈ ਰਾਮ॥**

ਦ. ਗ੍ਰੰ. ਪੰਨਾ ੧੦੭੭

ਚਰਿਤ੍ਰ ੧੯੫ :

**ਜੇ ਕੋਈ ਧਾਮ ਕਿਸੀ ਕੇ ਜਾਵੈ॥**
**ਕਯੋਂ ਨ ਐਸ ਤੁਰਤ ਫਲ ਪਾਵੈ॥**
**ਜੇ ਕੋਈ ਪਰ ਨਾਰੀ ਸੌ ਪਾਗੈ॥**
**ਪਨਹੀ ਈਹਾਂ ਨਰਕ ਤਹਿ ਆਗੈ॥ ੧੧**

ਦ. ਗ੍ਰੰ. ਪੰਨਾ ੧੦੭੮

ਚਰਿਤ੍ਰ ੧੯੨ :

**ਜੋ ਦਾਸੀ ਸੌ ਪ੍ਰੇਮ ਪੁਰਖ ਉਪਜਾਵਈ॥**
**(ਆਪਣੀ ਇਸਤਰੀ ਛੱਡ ਕੇ ਨੌਕਰਾਨੀ ਨਾਲ ਪ੍ਰੇਮ ਕਰਦਾ ਹੈ)**
**ਹੋ ਅੰਤ ਸ੍ਵਾਨ ਕੀ ਮ੍ਰਿਤੁ ਮਰੈ ਪਛਤਾਵਈ॥ ੬॥**
**ਨੀਚ ਸੰਗ ਕੀਜੈ ਨਹੀਂ ਸੁਨਹੁ ਮੀਤ ਕੁਮਾਰ॥**

**ਭੇਡ ਪੂਛਿ ਭਾਦੌਂ ਨਦੀ ਕੋ ਗਹਿ ਉਤਰਯੋ ਪਾਰ॥ ੧੫**

(ਦ. ਗ੍ਰੰ. ਪੰਨਾ ੧੦੮੩)

ਚਰਿਤ੍ਰ ੨੦੧ :

ਰੂਸ ਦੇ ਸ਼ਾਹ ਦੀ ਪੁੱਤਰੀ ਜ਼ਲੀਖਾਂ, ਯੂਸਫ ਨੂੰ ਕਹਿੰਦੀ ਹੈ ਕਿ ਇੱਥੇ ਕੋਈ ਆਪਾਂ ਨੂੰ ਦੇਖਣ ਵਾਲਾ ਨਹੀਂ ਇਸ ਲਈ ਆਪਾਂ ਦੋਨੋਂ ਕਾਮ ਦੀ ਖੇਲ੍ਹ ਖੇਡੀਏ। ਪਰ ਯੂਸਫ ਕਹਿੰਦਾ ਹੈ :

**ਤੈ ਜੁ ਕਹਤ ਨਹਿ ਕਊ ਨਿਹਾਰੈ॥ ਆਂਧਰ ਜਯੋ ਤੈ ਬਚਨ ਉਚਾਰੈ॥**
**ਸਾਖੀ ਸਾਤ ਸੰਗ ਕੇ ਲਹਿ ਹੈਂ॥ ਅਬ ਹੀ ਜਾਇ ਧਰਮ ਤਨ ਕਹਿ ਹੈਂ॥** ੧੭॥

(ਤੂੰ ਜੋ ਕਹਿੰਦੀ ਹੈ ਕਿ ਇੱਥੇ ਦੇਖਣ ਵਾਲਾ ਕੋਈ ਨਹੀਂ, ਇਹ ਅਕਲ ਦੇ ਅਨ੍ਹਿਆਂ ਵਾਲੀ ਗੱਲ ਹੈ। ਧਰਮ ਰਾਜ ਦੇ ਦੂਤ ਜੋ ਸਾਡੇ ਸੰਗ ਹਨ ਉਹ ਵੇਖਦੇ ਹਨ। ਉਹ ਜਾ ਕੇ ਹੁਣੇ ਧਰਮਰਾਜ ਨੂੰ ਦੱਸ ਦੇਣਗੇ।

ਅੜਿੱਲ॥ **ਧਰਮ ਰਾਜ ਦੀ ਸਭਾ ਜਬ ਦੋਊ ਜਾਇ ਹੈਂ॥**
**ਕਹਾ ਬਦਨ ਲੈ ਤਾ ਸੌ ਉੱਤਰ ਦਿਖਾਇ ਹੈ॥**
**ਇਨ ਬਾਤਨ ਕੌਂ ਤੈਂ ਤ੍ਰਿਯਾ ਕਹਾਂ ਬਿਚਾਰਈ॥**
**ਹੋ ਮਹਾਂ ਨਰਕ ਕੇ ਬੀਚ ਨ ਮੋ ਕੌਂ ਡਾਰਈ॥ ੧੮॥**
**ਸਾਲ ਗ੍ਰਾਮ ਪਰਮੇਸ੍ਵਰ ਇਹੀ ਗਤ ਭਏ॥**
**ਦਸ ਰਾਵਨ ਕੀ ਸੀਸ ਇਹੀ ਬਾਤਨ ਗਏ॥**
**ਸਹੱਸ ਭਗਨ ਬਾਸਵ ਯਾਹੀ ਤੇ ਪਾਇਜੋ॥**
**ਹੋ ਇਨ ਬਾਤਨ ਤੇ ਮਦਨ ਅਨੰਗ ਕਹਾਇਜੋ॥ ੧੯॥**
**ਇਨ ਬਾਤਨ ਤੇ ਚੰਦ੍ਰ ਕਲੰਕਿਤ ਭਏ॥**
**ਸੁੰਭ ਅਸੁੰਭ ਅਸੁਰਿੰਦ੍ਰ ਸਦਨ ਜਮ ਕੇ ਗਏ॥**
**ਇਹੀ ਕਾਜ ਕ੍ਰੀਚਕ ਕ੍ਰੀਚਕਨ ਖਪਾਇਜੋ॥**
**ਹੋ ਧਰਮ ਰਾਟ ਦਾਸੀ ਸੁਤ੍ਰ ਬਿਦੁਰ ਕਹਾਇਜੋ॥ ੨੦॥**
**ਸੁਨਿ ਸੁੰਦਰਿ ਤਵ ਸੰਗ ਭੋਗ ਮੋ ਤੇ ਨਹਿ ਹੋਈ॥**
**ਸਿਵ ਸਨਕਾਦਿਕ ਕੋਟਿ ਕਹੈਂ ਮਿਲਿ ਕੈ ਸਭ ਕੋਈ॥**

(ਦ. ਗ੍ਰੰ. ਪੰਨਾ ੧੦੯੬)

ਚਰਿਤ੍ਰ ੨੦੪ :

ਕਮਖਿਯਾ ਦੇਵੀ ਦੇ ਮੰਦਰ ਕੋਲ ਸਬੀਰ ਸਿੰਘ ਰਾਜਾ ਰਾਜ ਕਰਦਾ ਸੀ। ਕੈਲਾਸ ਮਤੀ ਉਸ ਦੀ ਰਾਣੀ ਦਾ ਨਾਉਂ ਸੀ। ਇਹ ਬਾਦਸ਼ਾਹ ਸ਼ਾਹਜਹਾਂ ਤੋਂ ਆਕੀ ਹੋ ਕੇ ਸਭ ਨੂੰ ਲੁੱਟ ਲੈਂਦਾ ਸੀ। ਬਾਦਸ਼ਾਹ ਨੇ ਇਕ ਤਕੜੀ ਫ਼ੌਜ ਉਸ ਵੱਲ ਭੇਜੀ। ਇਤਨੇ ਨੂੰ ਰਾਜਾ

ਸੁਰਗਵਾਸ ਹੋ ਗਿਆ। ਜਦ ਫ਼ੌਜ ਰਾਜੇ ਦੇ ਦੇਸ ਪਹੁੰਚੀ ਰਾਣੀ ਨੇ ਪਹਿਲੇ ਦਿਨ ਰਾਤ ਨੂੰ ਕਈ ਹਜ਼ਾਰ ਬਲਦਾਂ ਦੇ ਸਿੰਗਾ ਨਾਲ ਮਿਸਾਲ ਬੰਨ੍ਹ ਕੇ ਫ਼ੌਜ ਵੱਲ ਭੇਜ ਦਿੱਤਾ ਅਤੇ ਆਪ ਦੂਸਰੇ ਪਾਸੇ ਫ਼ੌਜ ਤੇ ਜਾ ਪਈ। ਦੂਸਰੇ ਦਿਨ ਛਿੱਤਰ ਅਤੇ ਗੰਦ-ਮੰਦ ਗੱਡਿਆਂ ਦੇ ਲੱਦ ਕੇ ਅਫ਼ਵਾਹ ਫੈਲਾ ਦਿੱਤੀ ਕਿ ਖ਼ਜ਼ਾਨਾ ਜਾ ਰਿਹਾ ਹੈ। ਲਾਲਚ ਵਿੱਚ ਬਹੁਤੀ ਫ਼ੌਜ ਲੁੱਟਣ ਚਲੀ ਗਈ ਅਤੇ ਰਾਣੀ ਦੀ ਫ਼ੌਜ ਨੇ ਦੂਸਰੇ ਪਾਸੇ ਹੱਲਾਂ ਬੋਲ ਕੇ ਫ਼ੌਜ ਦਾ ਬਹੁਤ ਨੁਕਸਾਨ ਕਰ ਦਿੱਤਾ। ਇਸ ਤਰ੍ਹਾਂ ਹਰ ਰੋਜ਼ ਨਵਾਂ ਪੈਂਤੜਾ ਬਦਲ ਕੇ ਦੁਸ਼ਮਣ ਨੂੰ ਹਰਾ ਦਿੱਤਾ।

(ਦ. ਗ੍ਰੰ. ਪੰਨਾ ੧੧੦੨)

ਚਰਿਤ੍ਰ ੨੦੭ :

ਉਪਰਲੇ ਚਰਿਤ੍ਰ ਵਾਂਝ ਹੀ ਕੋਚ ਬਿਹਾਰ ਦਾ ਰਾਜਾ ਬੀਰ ਦੱਤ ਅਤੇ ਉਸ ਦੀ ਮੁਸਕਮਤੀ ਰਾਣੀ ਸੀ। ਇਹ ਮਨ ਮਾਨੀਆਂ ਕਰਦੇ ਸੀ। ਅਕਬਰ ਬਾਦਸ਼ਾਹ ਨੇ ਇਕ ਵੱਡੀ ਫ਼ੌਜ ਜੈਨ ਖਾਂ ਦੀ ਕਮਾਨ ਹੇਠ ਭੇਜੀ। ਰਾਜਾ ਡਰ ਗਿਆ। ਰਾਣੀ ਨੇ ਰਾਜੇ ਨੂੰ ਮਹਿਲ ਵਿੱਚ ਬੰਦ ਕਰ ਕੇ ਫ਼ੌਜ ਦੀ ਕਮਾਨ ਸੰਭਾਲ ਲਈ। ਕਈ ਤਰੀਕਿਆਂ ਨਾਲ ਫ਼ੌਜ ਦਾ ਬਹੁਤ ਨੁਕਸਾਨ ਕਰ ਦਿੱਤਾ। ਅਖ਼ੀਰ, ਚਾਲ ਚੱਲੀ ਕਿ ਅਸੀਂ ਲੜਨਾ ਨਹੀਂ ਚਾਹੁੰਦੇ ਮੇਰੀ ਪੁਤਰੀ ਨੂੰ ਵਿਆਹ ਕੇ ਲੈ ਜਾ। ਜੈਨ ਖਾਂ ਤਿਆਰ ਹੋ ਗਿਆ। ਰਾਣੀ ਨੇ ਰਸਤੇ ਵਿੱਚ ਬਰੂਦ ਖਿਲਾਰ ਦਿੱਤਾ। ਉਪਰ ਸੁੱਕਾ ਘਾਹਫੂਸ ਪਾ ਦਿੱਤਾ। ਇਕ ਗੋਲੀ ਨੂੰ ਸੁੰਦਰ ਕੱਪੜੇ ਪੁਆ ਕੇ ਬਿਠਾ ਦਿੱਤਾ। ਜਦ ਜੈਨ ਖਾਂ ਆਪਣੀ ਫ਼ੌਜ ਲੈ ਕੇ ਆਇਆ ਰਾਣੀ ਨੇ ਬਰੂਦ ਨੂੰ ਪਲੀਤਾ ਲਵਾ ਦਿੱਤਾ। ਦੁਸ਼ਮਣ ਦੀ ਫ਼ੌਜ ਦੇ ਪਰਖਚੇ ਉੱਡ ਗਏ

(ਦ. ਗ੍ਰੰ. ਪੰਨਾ ੧੧੦੬)

ਚਰਿਤ੍ਰ ੨੦੯ :

ਇਸ ਵਿੱਚ ਭਰਥਰੀ ਰਾਜੇ ਦੀ ਪ੍ਰਸਿੱਧ ਕਥਾ ਹੈ। ਇਸ ਦੀਆਂ ਦੋ ਰਾਣੀਆਂ ਭਾਨਮਤੀ ਅਤੇ ਪਿੰਗੁਲਾਮਤੀ ਸਨ। ਰਾਜਾ ਸ਼ਿਕਾਰ ਕਰਨ ਗਿਆ। ਨੌਕਰ ਨੂੰ ਆਪਣੇ ਕੱਪੜੇ ਲਹੂ ਨਾਲ ਲੱਥ-ਪੱਥ ਕਰਕੇ ਮਹਿਲ ਨੂੰ ਭੇਜ ਦਿੱਤੇ ਅਤੇ ਕਹਾ ਦਿੱਤਾ ਕਿ ਭਰਥਰੀ ਨੂੰ ਸ਼ੇਰ ਨੇ ਖਾ ਲਿਆ ਹੈ। ਭਾਨਮਤੀ ਨੇ ਸਤੀ ਹੋਣ ਦਾ ਮਨ ਬਣਾ ਲਿਆ। ਪਰ ਪਿੰਗਲਾਮਤੀ ਨੇ ਦੇਖ ਕੇ ਇੱਕੋ ਵਾਰੀ ਹਾਇ ਕਿਹਾ ਅਤੇ ਮਰ ਗਈ। ਲੇਖਕ ਕਹਿੰਦਾ ਹੈ :

**ਤ੍ਰਿਯਾ ਨ ਤਣਕ ਸਰਾਈਯਹਿ ਕਰਤ ਅਗਨਿ ਮੈਂ ਪਜਾਨ॥**
**ਧੰਨਯ ਧੰਨਯ ਅਬਲਾ ਤੇਈ ਬਧਤ ਬਿਰਹ ਕੇ ਬਾਨ॥ ੭॥**

ਜਿਸ ਬਾਰੇ ਗੁਰਬਾਣੀ ਵਿੱਚ ਇੰਵ ਦਰਜ ਹੈ :

**ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ਅੰਗ ੯੩**

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿੑ॥**
**ਨਾਨਕ ਸਤੀਆ ਜਾਣੀਅਨਿੑ ਜਿ ਬਿਰਹੇ ਚੋਟ ਮਰੰਨਿ॥** (ਅੰਗ ੭੮੭)

ਇਸ ਚਰਿਤ੍ਰ ਦਾ ਦੂਸਰਾ ਪੱਖ : ਇਕ ਬ੍ਰਾਹਮਣ ਨੇ ਦੇਵੀ ਦੀ ਉਪਾਸਨਾ ਕਰਕੇ ਅਮਰ ਫਲ ਪ੍ਰਾਪਤ ਕਰ ਲਿਆ। ਬ੍ਰਾਹਮਣ ਦੇ ਮਨ ਵਿੱਚ ਆਈ ਇਹ ਰਾਜੇ ਨੂੰ ਦਿੱਤਾ ਜਾਵੇ ਤਾਂ ਜੋ ਦੇਵਤਾ ਸਰੂਪ ਰਾਜਾ ਲੰਮੀ ਉਮਰ ਭੋਗੇ ਅਤੇ ਪਰਜਾ ਸੁਖੀ ਵੱਸੇ। ਰਾਜੇ ਦਾ ਪਿਆਰ ਰਾਣੀ ਨਾਲ ਸੀ ਇਸ ਲਈ ਰਾਜੇ ਨੇ ਅਮਰ ਫਲ ਰਾਣੀ ਨੂੰ ਦੇ ਦਿੱਤਾ। ਪਰ ਰਾਣੀ ਅੰਦਰੋਂ ਪਿਆਰ ਚੰਡਾਲ ਨਾਲ ਕਰਦੀ ਸੀ ਅਤੇ ਫਲ ਉਸ ਨੂੰ ਦੇ ਦਿੱਤਾ। ਅੱਗੇ , ਚੰਡਾਲ ਕਿਸੇ ਵੇਸਵਾ ਦੇ ਜਾਲ ਵਿੱਚ ਫਸਿਆ ਹੋਇਆ ਸੀ ਉਸ ਨੇ ਉਹ ਅਮਰ ਫਲ ਵੇਸਵਾ ਨੂੰ ਦੇ ਦਿੱਤਾ। ਵੇਸਵਾ ਦੇ ਮਨ ਵਿੱਚ ਆਇਆ ਕਿ ਮੈਂ ਨਰਕ ਗਾਮੀ ਨੇ ਇਹ ਫਲ ਖਾ ਕੇ ਕੀ ਖੱਟਣਾ ਹੈ ਇਹ ਫਲ ਤਾਂ ਸਾਡੇ ਧਰਮਾਤਮਾ ਦੇਵਤਾ ਰੂਪ ਰਾਜੇ ਯੋਗ ਹੈ। ਇਸ ਤਰ੍ਹਾਂ ਫਲ ਵਾਪਸ ਭਰਥਰੀ ਕੋਲ ਪਹੁੰਚ ਗਿਆ। ਪੜਤਾਲ ਕਰਨ ਤੇ ਭਰਥਰੀ ਨੂੰ ਪਤਾ ਲੱਗਾ ਕਿ ਸੰਸਾਰ ਵਿੱਚ ਕੋਈ ਵੀ ਭਰੋਸੇਯੋਗ ਨਹੀਂ ਹੈ, ਚੋਟ ਖਾਧੀ ਅਤੇ ਜੰਗਲ ਵਿੱਚ ਜਾ ਕੇ ਗੋਰਖ ਨਾਥ ਦਾ ਚੇਲਾ ਬਣ ਗਿਆ।

ਭਰਥਰੀ ਦੀ ਗੋਰਖ ਨਾਲ ਚਰਚਾ ਹੋਈ ਭਰਥਰੀ ਗੋਰਖ ਨੂੰ ਪੁਛਦਾ ਹੈ :

ਭਰਥਰਿ ਬਾਚ॥ **ਕਵਨ ਮਰੈ, ਮਾਰੈ ਕਵਨ, ਕਹਤ ਸੁਨਤ ਹੈ ਕੋਇ॥**
**ਕੋ ਰੋਵੈ, ਕਵਨ ਹਸੈ, ਕਵਨ ਜਰਾ ਜਿਤ ਹੋਇ॥ ੫੧॥**

ਚੋਪਈ॥ **ਹਸਿ ਗੋਰਖ ਇਸਿ ਬਚਨ ਉਚਾਰੇ। ਸੁਨਹੁ ਭਰਥਰ ਹਰਿ ਰਾਜ ਹਮਾਰੇ॥**
**ਸਤਿ ਝੂਠ ਮੂਓ ਹੰਕਾਰਾ॥ ਕਬਹੂ ਮਰਤ ਨ ਬੋਲਨ ਹਾਰਾ॥ ੫੨**

ਦੋਹਰਾ॥ **ਕਾਲ ਮਰੈ, ਕਾਯਾਂ ਮਰੈ, ਕਾਲੈ ਕਰਤ ਉਚਾਰ॥**
**ਜੀਭੈ ਗੁਨ ਬਖਜਾਨਹੀ ਸ੍ਰਵਨਨ ਸੁਨਤ ਸੁਧਾਰ॥ ੫੩॥**

ਦੋਹਰਾ॥ **ਕਾਲਨੈਨ ਹ੍ਵੈ ਸਭਨ ਨਿਹਰਈ॥ ਕਾਲ ਬਕੱਤ੍ਰ ਹ੍ਵੈ ਬਾਕ ਉਚਰਹੀ॥**
**ਕਾਲੈ ਮਰਤ ਕਾਲ ਹੀ ਮਾਰੈ॥ ਭੂਲਾ ਲੋਗ ਭਰਮ ਬਿਚਾਰੈ॥ ੫੪**

ਦੋਹਰਾ ॥ **ਕਾਲ ਹਸਤ ਕਾਲੈ ਰੋਵਤ ਕਰਤ ਜਗ ਜਿਤ ਹੋਇ॥**
**ਕਾਲ ਪਾਇ ਉਪਜਤ ਸਭੈ ਕਾਲ ਪਾਇ ਬਧ ਹੋਇ॥**

ਚੋਪਈ॥ **ਕਾਲ ਮਰਤ ਕਾਲ ਹੀ ਮਾਰੈ॥ ਭ੍ਰਮਿ ਭ੍ਰਮਿ ਪਿੰਡ ਅਵਰਾ ਪਾਰੈ॥**
**ਕਾਮ ਕ੍ਰੋਧ ਮੂਆ ਹੰਕਾਰਾ॥ ਏਕ ਨ ਮਰਯੋ ਸੁ ਬੋਲਨਹਾਰਾ॥ ੫੬॥**
**ਆਸਾ ਕਰਤ ਸਗਲ ਜਗ ਮਰਈ॥ ਕੌਨ ਪੁਰਖ ਆਸਾ ਪਰਹਰਈ॥**
**ਜੋ ਹਰ ਕੋਈ ਆਸ ਕੋ ਤਯਾਗੈ॥ ਸੋ ਹਰਿ ਪਾਇਨ ਸੋ ਲਾਗੈ॥ ੫੭**

ਦੋਹਰਾ॥ **ਆਸਾ ਕੀ ਆਸਾ ਪੁਰਖ ਜੋ ਕੋਊ ਤਜਤ ਬਨਾਇ॥**
**ਪਾਪ ਪੁੰਨਯ ਸਰ ਤਰਿ ਤੁਰਤ ਪਰਮ ਪੁਰੀ ਕਹਿ ਜਾਇ॥ ੫੮**

**ਜਯੋਂ ਸਮੁੰਦਹਿ ਗੰਗਾ ਮਿਲਤ ਸਹੰਸਰ ਧਾਰ ਕੈ ਸਾਜਿ॥**
**ਤਯੋਂ ਗੋਰਖ ਰਿਖਿਰਾਜ ਸਯੋਂ ਆਜ ਮਿਲਿਓ ਨ੍ਰਿਪਰਾਜ॥ ੫੯॥**

ਇਸ ਕਥਾ ਦਾ ਤੀਸਰਾ ਭਾਗ ਇਹ ਹੈ ਕਿ ਬਹੁਤ ਸਾਲਾਂ ਪਿੱਛੋਂ ਭਰਥਰੀ ਭੀਖ ਮੰਗਣ ਆਪਣੇ ਸ਼ਹਿਰ ਆਇਆ ਤਾਂ ਲੋਕਾਂ ਨੇ ਪਛਾਣ ਲਿਆ ਸਭ ਉਸ ਦੇ ਪੈਰੀਂ ਪੈ ਗਏ ਕਿ ਰਾਜ ਕਰੋ, ਸੁਖੀ ਵੱਸੋ ਅਤੇ ਪਰਜਾ ਨੂੰ ਸੁਖੀ ਕਰੋ। ਭਰਥਰੀ ਮਹਿਲ ਵਿੱਚ ਗਿਆ ਰਾਣੀਆਂ ਅਤੇ ਹੋਰ ਦਾਸ ਦਾਸੀਆਂ ਵੱਲ ਦੇਖ ਕੇ ਹੈਰਾਨ ਰਹਿ ਗਿਆ। ਬੁਢਾਪੇ ਕਾਰਨ ਸਭ ਦੇ ਚਿਹਰੇ ਮੁਰਝਾਏ ਹੋਏ, ਚਿਹਰਿਆਂ ਤੇ ਝੁਰੜੀਆਂ ਪਈਆਂ ਹੋਈਆਂ। ਜਿਹੜੇ ਚਿਹਰੇ ਕਦੇ ਲਿਸ਼ਕਾਂ ਮਾਰਦੇ ਸੀ, ਹੀਰਿਆਂ, ਮੋਤੀਆਂ ਨਾਲ ਸ਼ਿੰਗਾਰ ਰੂਪ ਨਾਲ ਗਦ-ਗਦ ਕਰਦੇ ਸੀ ਸਭ ਮੁਰਝਾ ਗਏ। ਕੇਸ ਚਾਂਦੀ ਰੰਗੇ ਹੋ ਗਏ ਅਤੇ ਸਰੀਰਾਂ ਵਿੱਚ ਕੁੱਬ ਪੈ ਗਏ।

ਕੈਸੀ ਬਦਕਿਸਮਤੀ ਹੈ ਉਨ੍ਹਾਂ ਲੋਕਾਂ ਦੀ ਜੋ ਦਸਮ ਗ੍ਰੰਥ ਦੇ ਇਸ ਭਾਗ ਨੂੰ ਕੰਜਰ ਬਾਣੀ ਦੀ ਸੰਗਯਾ ਦਿੰਦੇ ਹਨ।

ਚਰਿਤ੍ਰ ੨੪੪ :

ਰਾਜਾ ਪਦਮ ਸਿੰਘ ਅਤੇ ਉਸ ਦੀ ਰਾਣੀ ਦੁਜਨਾਂਤ ਸੀ। ਰਾਜਾ ਸ਼ੁਭ ਮੱਤ ਵਾਲਾ ਅਤੇ ਇਨਸਾਫ਼ ਕਰਨ ਵਾਲਾ ਸੀ। ਰਾਜੇ ਦਾ ਬੇਟਾ ਸ਼ੁਭਕਰਨ ਨਾਉਂ ਵਾਲਾ ਬਹੁਤ ਬਲੀ, ਸਨੁੱਖਾ ਅਤੇ ਬੜਾ ਯੋਧਾ ਸੀ। ਉਸੇ ਸ਼ਹਿਰ ਵਿੱਚ ਬ੍ਰਿਖਧੁਜ ਨਾਉਂ ਦਾ ਸ਼ਾਹ ਸੀ ਅਤੇ ਉਸਦੀ ਪਤਨੀ ਦਾ ਨਾਉਂ ਨਾਗਰਿ ਕੁਮਾਰ ਸੀ। ਇਨ੍ਹਾਂ ਦੀ ਬੇਟੀ ਦਾ ਨਾਉਂ ਨਾਗਰਮਤੀ ਬਹੁਤ ਸੁੰਦਰ ਸੀ। ਨਾਗਰਮਤੀ ਰਾਜੇ ਦੇ ਪੁੱਤਰ ਤੇ ਮੋਹਿਤ ਹੋ ਗਈ ਅਤੇ ਚਿੱਠੀ ਲਿਖ ਕੇ ਉਸ ਨੂੰ ਆਪਣੇ ਘਰ ਬੁਲਾਉਂਦੀ ਹੈ ਪਰ ਰਾਜੇ ਦਾ ਪੁੱਤਰ ਨਹੀਂ ਮੰਨਦਾ। ਉਹ ਵਾਰ-ਵਾਰ ਤਰਲੇ ਕਰਦੀ ਹੈ ਪਰ ਸ਼ੁਭਕਰਨ ਹਰ ਵਾਰ ਮਨ੍ਹਾ ਕਰ ਦਿੰਦਾ ਹੈ। ਲੇਖਕ ਲਿਖਦਾ ਹੈ ਕਿ : ਅੜਿਲ ॥

ਕਬਿਯੋ ਬਾਚ॥ **ਕਾਮਾਤੁਰ ਹ੍ਵੈ ਜੁ ਤ੍ਰਿਯ ਪੁਰਖ ਪ੍ਰਤਿ ਆਵਈ॥**
**ਘੋਰ ਨਰਕ ਮੈਹਿ ਪਰੈ ਜੁ ਤਾਹਿ ਨ ਰਾਵਈ॥**

ਇਨ੍ਹਾਂ ਦੋ ਸਤਰਾਂ ਨੂੰ ਲੈ ਕੇ ਦਸਮ ਗ੍ਰੰਥ ਵਿਰੋਧੀਆਂ ਨੇ ਹੰਗਾਮਾ ਖੜ੍ਹਾ ਕਰ ਰੱਖਿਆ ਹੈ। ਪਰ ਇਹ ਮੂਰਖਾਂ ਦੇ ਸਰਦਾਰ ਇਸ ਤੋਂ ਅਗਲੀਆਂ ਦੋ ਤੁਕਾਂ ਨਾ ਆਪ ਪੜ੍ਹਦੇ ਹਨ ਅਤੇ ਨਾ ਪਾਠਕਾਂ ਨੂੰ ਦੱਸਦੇ ਹਨ, ਜੋ ਇਸ ਤਰ੍ਹਾਂ ਹਨ :

**ਜੋ ਪਰ ਤ੍ਰਿਯ ਸੇਜ ਭਜਤ ਹੈ ਜਾਇ ਕਰਿ॥**
**ਹੋ ਪਾਪ ਕੁੰਡਕੇ ਮਾਹਿ ਪਰਤ ਸੋ ਧਾਇ ਕਰਿ॥੨੦॥**

ਪਹਿਲੀਆਂ ਦੋ ਤੁਕਾਂ ਵਿੱਚ ਸ਼ਾਹ ਦੀ ਪੁੱਤਰੀ ਦੀ ਮਾਨਸਿਕ ਅਵਸਥਾ ਦੱਸੀ ਗਈ ਹੈ। ਅਤੇ ਅਗਲੀਆਂ ਦੋ ਤੁਕਾਂ ਵਿੱਚ ਧਰਮ ਮਾਰਗ ਤੇ ਚੱਲਣ ਵਾਲੇ ਰਾਜੇ ਦੇ ਬੇਟੇ ਦੀ ਮਾਨਸਿਕ ਅਵਸਥਾ ਦੱਸੀ ਗਈ ਹੈ। ਇਸ ਲਈ ਰਾਜੇ ਦਾ ਬੇਟਾ ਸ਼ਾਹ ਦੀ ਪੁੱਤਰੀ ਦੀ

ਗੱਲ ਨਹੀਂ ਮੰਨਦਾ। ਇਸ ਲਈ ਬਦਲਾ ਲੈਣ ਲਈ ਸ਼ਾਹ ਦੀ ਬੇਟੀ ਨੇ ਆਪਣੀ ਮਾਂ ਅਤੇ ਬਾਪ ਨੂੰ ਮਾਰ ਕੇ ਟੁਕੜੇ-ਟੁਕੜੇ ਕਰਕੇ ਰਾਜੇ ਦੇ ਬੇਟੇ ਦੇ ਮਹਿਲ ਦੀਆਂ ਨੀਹਾਂ ਕੋਲ ਦੱਬ ਦਿੱਤੇ ਅਤੇ ਰਾਜੇ ਨੂੰ ਸ਼ਿਕਾਇਤ ਕਰ ਦਿੱਤੀ ਤੇਰੇ ਬੇਟੇ ਨੇ ਮੈਨੂੰ ਆਪਣੇ ਕੋਲ ਆਉਣ ਲਈ ਕਿਹਾ ਪਰ ਮੈਂ ਨਾ ਗਈ। ਇਸ ਲਈ ਰਾਜ ਕੁਮਾਰ ਨੇ ਮੇਰੇ ਮਾਂ ਬਾਪ ਨੂੰ ਮਾਰ ਦਿੱਤਾ। ਤੂੰ ਖੁਦ ਜਾ ਕੇ ਲਾਸ਼ਾਂ ਦੇਖ ਅਤੇ ਮੇਰਾ ਇਨਸਾਫ਼ ਕਰਾ। ਰਾਜੇ ਨੇ ਜਾ ਕੇ ਦੇਖਿਆ ਤਾਂ ਦੋਨਾਂ ਦੀਆਂ ਲਾਸ਼ਾਂ ਮਿਲ ਗਈਆਂ ਅਤੇ ਇਨਸਾਫ਼ ਦੇ ਨਾਤੇ ਆਪਣੇ ਬੇਟੇ ਨੂੰ ਕਤਲ ਕਰ ਦਿੱਤਾ।

ਚਰਿਤ੍ਰ ੨੪੫ :

ਖੰਭਾਵਤਿ ਨਗਰੀ ਦਾ ਰਾਜਾ ਰੂਪ ਸੈਨ ਸੀ ਅਤੇ ਮਦਾਨ ਮੰਜਰੀ ਉਸ ਦੀ ਰਾਣੀ ਸੀ। ਰਾਜਾ ਅਮਲ ਭੀ ਬਹੁਤ ਕਰਦਾ ਸੀ ਅਤੇ ਅਯਾਸ਼ ਵੀ ਸੀ। ਰੋਜ਼ ਦੇ ਪੰਜਾਹ ਪਿਆਲੇ ਸ਼ਰਾਬ ਦੇ ਪੀਂਦਾ ਸੀ ਅਤੇ ਅਨੇਕ ਇਸਤਰੀਆਂ ਨੂੰ ਭੋਗਦਾ ਸੀ, ਪੋਸਤ, ਅਫ਼ੀਮ ਅਤੇ ਭੰਗ ਦਾ ਸੇਵਨ ਭੀ ਕਰਦਾ ਸੀ।

ਇਸੇ ਸ਼ਹਿਰ ਵਿੱਚ ਇਕ ਧਨਵਾਨ ਸ਼ਾਹੂਕਾਰ ਸੀ ਜੋ ਸਾਰਾ ਦਿਨ ਪੈਸਾ ਕਮਾਉਣ ਅਤੇ ਸਾਂਭਣ ਵਿੱਚ ਲੱਗਾ ਰਹਿੰਦਾ ਸੀ, ਬੜਾ ਕੰਜੂਸ, ਨਾ ਦਾਨ ਪੁੰਨ ਕਰੇ ਨਾ ਤੀਰਥਾਂ ਤੇ ਜਾਵੇ ਅਤੇ ਨਾ ਹੀ ਆਪਣੀ ਘਰ ਵਾਲੀ ਨਾਲ ਗ੍ਰਿਸਤ ਮਾਰਗ ਦਾ ਧਰਮ ਪੂਰਾ ਕਰੇ। ਸ਼ਾਹ ਦੇ ਘਰਵਾਲੀ ਸ੍ਰੀ ਰਸਕਤਿਲਕ ਮੰਜਰੀ ਭੰਗ ਪੀਣ ਦੀ ਆਦੀ ਸੀ ਅਤੇ ਜਦ ਉਹ ਪੀਂਦੀ ਸੀ ਤਾਂ ਸ਼ਾਹ ਉਸ ਨਾਲ ਬੜਾ ਲੜਦਾ ਸੀ। ਅਗੇ ਸ਼ਾਹ ਅਤੇ ਉਸ ਦੀ ਘਰਵਾਲੀ ਦੀ ਆਪਸੀ ਵਾਰਤਾਲਾਪ ਦਰਜ ਹੈ। ਸ਼ਾਹ ਬਾਰੇ ਲਿਖਿਆ ਹੈ :

**ਸ਼ਾਹੁ ਆਪੁ ਕੋ ਸਯਾਨੋ ਅਧਿਕ ਕਹਾਵਈ॥**
**ਭੂਲ ਭਾਂਗ ਸੁਪਨੇ ਹੂੰ ਨ ਘੋਟਿ ਚੜ੍ਹਾਵਈ॥**
**ਪਿਯੈ ਜੁ ਰਾਨੀ ਭਾਂਗ ਅਧਿਕ ਤਾਂ ਸੋ ਲਰੈ॥**
**ਹੋ ਕੌਡੀ ਕਰ ਤੇ ਦਾਨ ਨ ਸੋਕਾਤਰ ਕਰੈ॥ ੬॥**

ਚੌਪਈ॥ **ਪਿਯਤ ਭਾਂਗ ਕਾਹੂੰ ਜੋ ਹੇਰੈ॥ ਠਾਢੋ ਹੋਤ ਨ ਤਾਂ ਕੋ ਨੇਰੈ॥**
**ਭਯੋ ਸਦਨ ਤਿੱਹ ਕਹੈ ਉਜਾਰਾ॥ ਜਾ ਕੈ ਕੂੰਡਾ ਬਜੈ ਦੁਆਰਾ॥ ੭॥**

ਤਾ ਕੋ ਹੋਤ ਉਜਾਰ ਕਹੈ ਘਰ॥ ਭਾਂਗ ਅਫੀਮ ਭਖਤ ਹੈ ਜੋ ਨਰ॥
ਸੋਫੀ ਸਗਲ ਬੁਧਿ ਬਲ ਰਹੈ॥ ਅਮਲਿਨ ਕੋ ਕਛ ਕੈ ਨਹਿ ਕਹੈ॥ ੮

ਇਹ ਗੱਲ ਸੁਣ ਕੇ ਸ਼ਾਹ ਦੀ ਘਰਵਾਲੀ ਗੁੱਸੇ ਨਾਲ ਉਸ ਕੋਲ ਗਈ ਅਤੇ ਕਹਿੰਦੀ ਹੈ ਬੇਵਕੂਫ਼ ਕੀ ਬਕਦਾ ਹੈਂ ?

ਛੰਦ॥ **ਅਮਲ ਪਿਯਹਿੱ ਨ੍ਰਿਪਰਾਜ ਅਧਿਕ ਇਸਤ੍ਰੀਯਨ ਬਿਹਾਰੈ॥**
**ਅਮਲ ਸੂਰਮਾ ਪਿਯਹਿੱ ਦੁਜਨ ਸਿਰ ਖੜਗ ਪ੍ਰਹਾਰੈ॥**

**ਅਮਲ ਭਖਹਿ ਜੋਗੀਸ ਧਯਾਨ ਜਦੁਪਤਿ ਕੋ ਧਰਹੀ॥**
**ਚਾਖ ਤਵਨ ਕੋ ਸ੍ਵਾਦ ਸੂਮ ਸੋਫੀ ਕਯਾ ਕਰਹੀ॥ ੧੦॥**

ਸਾਹ ਬਾਚ॥ **ਅਮਲ ਪਿਯਤ ਜੇ ਪੁਰਖ ਪਰੇ ਦਿਨ ਰੈਨ ਊਂਘਾਵਤ॥**
**ਅਮਲ ਜੁ ਘਰੀ ਨ ਪੀਯਹਿਂ ਤਾਪ ਤਿਨ ਕਹਿ ਚੜ੍ਹ ਆਵਤ॥**
**ਅਮਲ ਪੁਰਖ ਜੋ ਪੀਯੈ ਕਿਸੂ ਕਾਰਜ ਕੇ ਨਾਹੀ॥**
**ਅਮਲ ਖਾਇ ਜੜ ਰਹੈ ਮ੍ਰਿਤਕ ਹ੍ਵੈ ਕੈ ਘਰ ਮਾਂਹੀ॥**

ਤ੍ਰਿਯੋ ਬਾਚ॥ **ਸਯਾਨੇ ਸੋਚਿਤ ਰਹੈ ਰਾਜ ਕੈਫਿਯੈ ਕਮਾਵੈ॥**
**ਸੂਮ ਸੰਚਿ ਧਨ ਰਹੈ ਸੂਰ ਦਿਨ ਏਕ ਲੁਟਾਵੈ॥**
**ਅਮਲ ਪੀਏ ਜਸੁ ਹੋਇ ਦਾਨ ਖਾਂਡੇ ਨਹਿ ਹੀਨੋ॥**
**ਅੰਤ ਗੁਦਾ ਕੇ ਪੈਂਡ ਸੂਮ ਸੋਫੀ ਜੀਯ ਦੀਨੋ॥ ੧੨॥**
**ਭਾਂਗ ਪੁਰਖ ਵੈ ਪਿਯਹਿ ਭਗਤ ਹਰਿ ਕੀ ਜੋ ਕਰਹੀਂ॥**
**ਭਾਂਗ ਭਖਤ ਵੇ ਪੁਰਖ ਕਿਸੂ ਕੀ ਆਸ ਨ ਧਰਹੀਂ॥**
**ਅਮਲ ਪਿਯਤ ਤੇ ਬੀਰ ਬਰਤ ਜਿਨ ਤ੍ਰਿਨ ਮਸਤਕ ਪਰ॥**
**ਤੇ ਕਯਾ ਪੀਵੇਂ ਭਾਂਗ ਰਹੈ ਜਿਨ ਕੇ ਤਕਰੀ ਕਰ॥ ੧੩**

ਅਰਥ : ਭੰਗ ਉਹ ਪੁਰਸ਼ ਪੀਂਦੇ ਹਨ ਜੋ ਹਰੀ ਦੀ ਭਗਤੀ ਕਰਦੇ ਹਨ। ਭੰਗ ਪੀਣ ਵਾਲੇ ਬੇਫ਼ਿਕਰ ਹੋ ਕੇ ਪਏ ਰਹਿੰਦੇ ਹਨ ਅਤੇ ਕਿਸੇ ਦੀ ਆਸ ਨਹੀਂ ਕਰਦੇ। ਅਮਲ ਤਾਂ ਉਹ ਸੂਰਮੇ ਪੀਂਦੇ ਹਨ ਜਿਨ੍ਹਾਂ ਦੇ ਮੱਥੇ ਦੇ ਭਾਗ ਚੰਗੇ ਹੁੰਦੇ ਹਨ। ਉਨ੍ਹਾਂ ਨੇ ਕੀ ਭੰਗ ਪੀਣੀ ਹੈ ਜਿਨ੍ਹਾਂ ਦੇ ਹੱਥ ਵਿੱਚ ਹਮੇਸ਼ਾਂ ਤੱਕੜੀ ਹੀ ਰਹਿੰਦੀ ਹੈ।

ਦੋਹਰਾ॥ **ਤੇ ਨਰ ਕੈ ਕੈਫਨ ਕੀ ਪੀਯਤ ਤੈਂ ਕਯਾ ਪੀਯਹਿ ਅਜਾਨ॥**
**ਕਰ ਤਕਰੀ ਪਕਰਤ ਰਹਯੋ ਕਸੀ ਨ ਕਮਰ ਕ੍ਰਿਪਾਨ॥ ੧੬**

ਇਹ ਸੁਨ ਕੇ ਸ਼ਾਹ ਨੂੰ ਗੁੱਸਾ ਆ ਗਿਆ ਅਤੇ ਇਸਤਰੀ ਨੂੰ ਲੱਤਾਂ, ਮੁੱਕਿਆਂ ਨਾਲ ਮਾਰਨ ਲੱਗ ਪਿਆ। ਫਿਰ ਇਸਤਰੀ ਇਸ ਤਰ੍ਹਾਂ ਬੋਲੀ :

**ਤ੍ਰਿਯੋ ਬਾਚ॥**
**ਕਹੋ ਸ਼ਾਹੁ ਤੋਂ ਸਾਚ ਉਚਰਉਂ। ਤੁਮ ਤੇ ਤਊ ਅਧਿਕ ਜੀਯ ਡਰ ਊਂ॥**
**ਜੋ ਕੁਲ ਰੀਤ ਬਡਨ ਚਲ ਆਈ। ਸੋ ਮੈ ਤੁਹਿ ਪ੍ਰੀਤ ਕਹਤ ਸੁਨਾਈ॥ ੧੮॥**

ਛਪੈ ਛੰਦ॥ **ਦਿਜਨ ਦਾਨ ਦਿਬੋ ਦੁਜਾਨ ਸਿਰ ਖੜਗ ਬਜੈ ਬੋ॥**
**ਮਹਾਂ ਦੁਸਟ ਕੱਹ ਦੰਡਿ ਦਾਰਿਦ ਦੀਨਾਨ ਗਵੈਬੋ॥**
**ਨਿਜ ਨਾਰਨ ਕੇ ਸਾਥ ਕੇਲ ਚਿਰ ਲੌ ਮਚਿ ਮੰਡਬ॥**
**ਖੰਡ ਖੰਡਸਨ ਖੇਡ ਖਲਨ ਖੰਡਨ ਸੋ ਖੰਡਬ॥**
**ਅਮਲ ਨ ਪੀ ਏਤੀ ਕਰੈਂ ਕਯੋ ਆਯੋ ਇਹ ਲੋਕ ਮਹਿ॥**
**ਸੁਰ ਅਸੁਰ ਜੱਛ ਗੰਧ੍ਰਬ ਸਭੈ ਤਿੱਹ ਨਰ ਕੋ ਹਸਿ ਹਸਿ ਕਹਹਿ॥** ੧੯

ਅਰਥ : ਬ੍ਰਾਹਮਣਾਂ ਨੂੰ ਦਾਨ ਦੇਵੋ ਬੁਰੀ ਬੁੱਧੀ ਵਾਲੇ ਸਿਰ ਤਲਵਾਰ ਮਾਰੋ। ਮਹਾਂ ਦੁਸ਼ਟ ਨੂੰ ਦੰਡ ਦੇਵੋ ਗਰੀਬਾਂ ਯਤੀਮਾਂ ਦੀ ਮਦਦ ਕਰਕੇ ਉਨ੍ਹਾਂ ਦੀ ਗ਼ਰੀਬੀ ਦੂਰ ਕਰੋ। ਆਪਣੀ ਇਸਤਰੀ ਨਾਲ ਚਿਰ ਤਾਂਈ ਕਲੋਲ ਕਰੋ। ਰਣ ਖੇਤ ਵਿੱਚ ਜਾ ਕੇ ਮੂਰਖ ਦਲ ਨੂੰ ਮਾਰੋ। ਅਮਲ ਪੀ ਕੇ ਇਸ ਤਰ੍ਹਾਂ ਨਾ ਕੀਤਾ ਤਾਂ ਇਸ ਮਾਤ-ਲੋਕ ਵਿੱਚ ਕੀ ਲੈਣ ਆਇਆ ਹੈ ?

ਇਸ ਤਰ੍ਹਾਂ ਸ਼ਾਹ ਤੇ ਸ਼ਾਹਣੀ ਦੀ ਲੰਮੀ ਵਾਰਤਾ ਚਲਦੀ ਹੈ। ਸ਼ਾਹਣੀ ਕਿਉਂਕਿ ਆਪ ਭੰਗ ਪੀਣ ਵਾਲੀ ਹੈ, ਇਸ ਲਈ ਅਮਲ ਖਾਣ ਦੀ ਵਕਾਲਤ ਕਰਦੀ ਹੈ ਪਰ ਸ਼ਾਹ ਅਮਲ ਖਾਣ ਦੇ ਨੁਕਸਾਨ ਦੱਸਦਾ ਹੈ। ਦਸਮ ਗ੍ਰੰਥ ਵਿਰੋਧੀ ਮਨ ਵਿੱਚ ਬੇਈਮਾਨੀ ਧਾਰ ਕੇ ਸ਼ਾਹਣੀ ਦਾ ਪੱਖ ਪੇਸ਼ ਕਰਦੇ ਹਨ ਅਤੇ ਸ਼ਾਹ ਦੀ ਗੱਲ ਛੁਪਾ ਲੈਂਦੇ ਹਨ।

ਇਸ ਚਰਿਤ੍ਰ ਨੂੰ ਚੰਗੀ ਤਰ੍ਹਾਂ ਅਧਿਐਨ ਕਰਨ ਤੋਂ ਪਤਾ ਚੱਲਦਾ ਹੈ ਕਿ ਜੋ ਪੁਰਸ਼ ਦਿਨ ਰਾਤ ਪੈਸਾ ਕਮਾਉਣ ਵਿੱਚ ਹੀ ਲਗਿਆ ਰਹਿੰਦਾ ਹੈ, ਕੰਜੂਸ ਭੀ ਹੈ, ਕੋਈ ਦਾਨ ਪੁੰਨ ਕਰਕੇ ਸਮਾਜਿਕ ਭਲਾਈ ਦੇ ਨੇੜੇ ਨਹੀਂ ਜਾਂਦਾ ਅਤੇ ਨਾ ਹੀ ਆਪਣੀ ਪਤਨੀ ਦੀ ਗ੍ਰਿਸਤੀ ਮਾਨਸਿਕ ਅਕਾਂਕਸਾ ਪੂਰੀ ਕਰਦਾ ਹੈ, ਉਹ ਨਾ ਪਰਿਵਾਰਿਕ ਖ਼ੁਸ਼ੀ ਹਾਸਲ ਕਰ ਸਕਦਾ ਹੈ, ਨਾ ਹੀ ਪਰਮਾਰਥ ਸੁਖ ਪਾ ਸਕਦਾ ਹੈ। ਅਜਿਹਾ ਪੁਰਸ਼ ਸਮਾਜਿਕ ਮਾਣ ਭੀ ਪ੍ਰਾਪਤ ਨਹੀਂ ਕਰ ਸਕਦਾ।

"ਗੁਰਬਾਣੀ ਦਾ ਫ਼ੁਰਮਾਨ ਹੈ ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ।" (ਅੰਗ ੬੧੩) ਸ਼ਾਹਣੀ ਕਿਉਂਕਿ ਆਪ ਅਮਲ ਕਰਦੀ ਹੈ ਇਸ ਲਈ ਅਮਲ ਖਾਣ ਦੀ ਵਕਾਲਤ ਕਰਦੀ ਹੈ। ਪਰ ਦੁਖੀ ਹੋਣ ਦਾ ਅਸਲ ਕਾਰਨ ਚਰਿਤ੍ਰ ਵਿੱਚ ਸਪੱਸ਼ਟ ਹੋ ਰਿਹਾ ਹੈ।

**ਅਮਲ ਪੀਯਤ ਤੇ ਬੀਰ ਬਰਤ ਜਿਨ ਤ੍ਰਿਨ ਮਸਤਕਪਰ॥**
**ਤੇ ਕਯਾ ਪੀਵਹਿ ਭਾਂਗ ਰਹੈ ਜਿਨ ਤਕਰੀ ਕਰ॥ ੧੩॥**

ਅੜਿਲ ॥ **ਸਦਾ ਸਰੋਹੀ ਉਪਰ ਕਰ ਜਿਨ ਕੋ ਰਹੈ॥**
**ਸਿਰ ਸੋ ਖਾਇ ਕ੍ਰਿਪਾਨ ਜੁ ਤਿੱਹ ਕਟੁ ਬਚਰ ਹੈ॥**
**ਨਿੰਬੂਆਂ ਟਿਕ ਕਹਿ ਰੈ ਮੂੰਛਿ ਐਸੇ ਕੀਏ॥**
**ਹੋ ਤੇ ਨਰ ਪੀਵਹਿ ਭਾਂਗ ਕਹਾਂ ਪਸੁ ਤੈਂ ਪੀਏ॥**

ਇਸ ਤਰ੍ਹਾਂ ਇਹ ਲੰਮੀ ਵਾਰਤਾ ਚਲਦੀ ਹੈ। ਇਸਤਰੀ ਕਿਉਂਕਿ ਆਪ ਅਮਲ ਕਰਦੀ ਸੀ ਇਸ ਲਈ ਅਮਲ ਖਾਣ ਵਾਲਿਆਂ ਦੀ ਤਾਰੀਫ਼ ਕਰਦੀ ਹੈ ਅਤੇ ਸ਼ਾਹ ਇਸ ਦੇ ਉਲਟ ਦਲੀਲਾਂ ਦਿੰਦਾ ਹੈ।

ਦਸਮ ਗ੍ਰੰਥ ਵਿਰੋਧੀ ਮਨ ਵਿੱਚ ਬੇਈਮਾਨੀ ਧਾਰ ਕੇ ਜੋ ਇਸਤਰੀ ਕਹਿੰਦੀ ਹੈ ਉਸ ਦਾ ਪ੍ਰਚਾਰ ਕਰਦੇ ਹਨ ਅਤੇ ਜੋ ਸ਼ਾਹ ਕਹਿੰਦਾ ਹੈ ਉਸ ਨੂੰ ਛੁਪਾ ਜਾਂਦੇ ਹਨ।

ਚਰਿਤ੍ਰ ੨੬੬:

ਸੁਮਤ ਸੈਨ ਇਕ ਰਾਜਾ ਸੀ ਅਤੇ ਸਮਰਮਤੀ ਉਸ ਦੀ ਰਾਣੀ ਦਾ ਨਾਉਂ ਸੀ। ਇਨ੍ਹਾਂ ਦੇ ਸਰਦੂਲ ਧੁਜ, ਨਾਹਰਧੁਜ, ਸਿੰਘ ਕੇਤ ਅਤੇ ਹਰਿ ਕੇਤ ਨਾਉਂ ਵਾਲੇ ਚਾਰ ਪੁੱਤਰ ਸਨ ਅਤੇ ਸ੍ਰੀ ਰਨਖੰਭਕਲਾ ਨਾਉਂ ਵਾਲੀ ਪੁੱਤਰੀ ਸੀ। ਜਦ ਇਹ ਵੱਡੇ ਹੋਏ ਤੇ ਰਾਜੇ ਨੇ ਇਨ੍ਹਾਂ ਸਾਰਿਆਂ ਨੂੰ ਇਕ ਵਿਦਵਾਨ ਪੰਡਤ ਕੋਲ ਪੜ੍ਹਨੇ ਪਾ ਦਿੱਤੇ। ਇਕ ਦਿਨ ਲੜਕੀ ਸ੍ਰੀ ਰਨਖੰਭਕਲਾ ਭਰਾਵਾਂ ਤੋਂ ਪਹਿਲਾਂ ਪਹੁੰਚ ਗਈ ਅਤੇ ਉਸ ਨੇ ਦੇਖਿਆ ਕਿ ਪੰਡਤ ਜੀ ਸਾਲਗ੍ਰਾਮ ਦੀ ਪੂਜਾ ਕਰ ਰਿਹਾ ਸੀ। ਪੰਡਤ ਕਦੇ ਹੱਥ ਜੋੜਦਾ ਹੈ, ਮੂੰਹ ਤੋਂ ਸ਼ਿਵ-ਸ਼ਿਵ ਕਰਦਾ ਹੈ, ਫੁੱਲ ਚੜ੍ਹਾ ਕੇ ਮੱਥਾ ਟੇਕਦਾ ਹੈ। ਲੜਕੀ ਪੁੱਛਦੀ ਹੈ ਕਿ ਪੰਡਤ ਜੀ ਇਹ ਤੁਸੀਂ ਕੀ ਕਰ ਰਹੇ ਹੋ ? ਪੰਡਤ ਕਹਿੰਦਾ ਹੈ ਕਿ ਭਗਵਾਨ ਦੀ ਪੂਜਾ ਕਰਦਾ ਹਾਂ। ਲੜਕੀ ਕਹਿੰਦੀ ਹੈ ਜੜ੍ਹ ਪੱਥਰ ਨੂੰ ਭਗਵਾਨ ਕਹਿੰਦੇ ਤੈਨੂੰ ਸ਼ਰਮ ਨਹੀਂ ਆਉਂਦੀ ?

**ਰਾਜਸੁਤਾ ਬਾਚ॥**

**ਤਾਹਿੰ ਪਛਾਨਤ ਹੈ ਨਾ ਮਹਾਂ ਜੜ੍ਹ, ਜਾ ਕੋ ਪ੍ਰਤਾਪ ਤਿਹੂ ਪੁਰ ਮਾਹੀ॥**
**ਪੂਜਤ ਹੈ ਪ੍ਰਭੁ ਕੈ ਤਿੱਹ ਕੌਂ, ਜਿਨ ਕੇ ਪਰਸੇ ਪਰਲੋਕ ਪਰਾਹੀ॥**
**ਪਾਪ ਕਰੋ ਪਰਮਾਰਥ ਕੈ, ਜਿਹ ਪਾਪਨ ਤੇ ਅਤਿ ਪਾਪ ਡਰਾਹੀ॥**
**ਪਾਇ ਪਰੋ ਪਰਮੇਸ੍ਵਰ ਕੇ ਪਸੁ, ਪਾਹਨ ਮੈਂ ਪਰਮੇਸਰ ਨਾਹੀਂ॥ ੧੨**

**ਬਿਜੈ ਛੰਦ॥ ਜੀਵਨ ਮੈਂ ਜਲ ਮੈਂ ਥਲ ਮੈਂ, ਸਭ ਰੂਪਨ ਮੈਂ ਸਭ ਭੂਪਨ ਮਾਹੀ॥**
**ਸੂਰਜ ਮੈਂ ਸਸਿ ਮੈਂ ਸਭ ਮੈਂ, ਜੱਹ ਹੇਰੋ ਤਹਾ ਚਿਤ ਲਾਇ ਤਹਾ ਹੀ॥**
**ਪਾਵਕ ਮੇਂ ਅਰੁ ਪੌਨ ਹੂੰ ਮੈਂ, ਪ੍ਰਿਥਵੀ ਥਲ ਮੈਂ ਸੁ ਕਹਾ ਨਹਿ ਜਾਹੀ॥**
**ਬਯਾਪਕ ਹੈ ਸਭ ਹੀ ਕੈ ਬਿਖੈ ਕਛੁ ਪਾਹਨ ਮੈਂ ਪਰਮੇਸ੍ਵਰ ਨਾਹੀ॥ ੧੩॥**

ਚੌਪਈ॥ **ਏ ਜਨ ਭੇਵ ਨ ਹਰਿ ਕੋ ਪਾਵੈਂ॥ ਪਾਹਨ ਮੇਂ ਹਰਿ ਕੋ ਠਹਿਰਾਵੈਂ॥**
**ਜਿੱਹ ਕਿੱਹ ਬਿਧਿ ਲੋਗਨ ਭਰਮਾਂਹੀਂ॥ ਗ੍ਰਿਹ ਕੋ ਦਰਬ ਲੂਟ ਲੈ ਜਾਹ੍ਹੀਂ॥ ੧੫॥**

ਪੰਡਤ ਜੀ ਸ਼ਿਵ ਲਿੰਗ ਦੇ ਗੁਣ ਗਾਉਂਦੇ ਹਨ ਅਤੇ ਲੜਕੀ ਨੂੰ ਕਹਿੰਦੇ ਹਨ ਤੂੰ ਅਨਜਾਣ ਹੈ ਇਸ ਲਈ ਅਜਿਹੀਆਂ ਗੱਲਾਂ ਕਰਦੀ ਹੈ। ਸ੍ਰੀ ਰਨਖੰਭਕਲਾ ਅਤੇ ਪੰਡਤ ਜੀ ਦੀ ਲੰਮੀ ਬਹਿਸ ਇਸ ਚਰਿਤ੍ਰ ਵਿੱਚ ਇਸ ਵਿਸ਼ੇ ਤੇ ਹੁੰਦੀ ਹੈ। ਲੜਕੀ ਪੰਡਤਾਂ ਦੇ ਆਚਾਰ, ਵਿਵਹਾਰ ਅਤੇ ਕਿਰਦਾਰ ਦਾ ਭੀ ਮਜ਼ਾਕ ਉਡਾਉਂਦੀ ਹੈ।

**ਔਰਨ ਕੋ ਉਪਦੇਸ ਕਰੈ, ਆਪ ਧਜਾਨ ਕੋ ਨ ਧਰੈ,**
**ਲੋਗਨ ਕੋ ਸਦਾ ਤਜਾਗ ਧਨ ਕੋ ਦ੍ਰਿੜਾੱਤ ਹੈ॥**
**ਤੇਹੀ ਧਨ ਲੋਭ ਊਚ ਨੀਚਕ ਕੇ ਦ੍ਵਾਰ ਦ੍ਵਾਰ,**
**ਲਾਜ ਕੋ ਤਯਾਗਿ ਜੇਹੀ ਤੇਹੀ ਪੈ ਘਿਘਾਤ ਹੈ॥**

**ਕਹਤ ਪਵਿਤ੍ਰ ਹਮ, ਰਹਤ ਅਪਵਿਤ੍ਰ ਖਰੇ,**
**ਚਾਕਰੀ ਮਲੇਛੇਨ ਕੀ ਕੈਕੈ ਟੂਕ ਖਾਤ ਹੈ॥**
**ਬਡੇ ਅਸੰਤੋਖੀ ਹੈਂ, ਕਹਾਵਤ ਸੰਤੋਖੀ ਮਹਾਂ,**
**ਏਕ ਦ੍ਵਾਰ ਛਾਡਿ ਮਾਂਗਿ ਦ੍ਵਾਰੇ ਦ੍ਵਾਰ ਜਾਤ ਹੈ॥ ੧੯॥**
**ਮਾਟੀ ਕੇ ਸਿਵ ਬਨਾਏ ਪੂਜਿ ਕੈ ਬਹਾਇ ਆਏ,**
**ਆਇਕੈ ਬਨਾਏ ਫੇਰਿ ਮਾਟੀ ਕੈ ਸੁਧਾਰਿ ਕੈ॥**
**ਤਾ ਕੇ ਪਾਇ ਪਰਯੋ ਮਾਥੋ ਘਰੀ ਦ੍ਵੈ ਰਗਰਜੋ,**
**ਐ ਰੇ ਤਾ ਮੈਂ ਕਹਾ ਹੈ ਦੈ ਹੈ ਤੋਹਿ ਕੌ ਬਿਚਾਰਕੈ॥**
**ਲਿੰਗ ਕੀ ਤੂ ਪੂਜਾ ਕਰੈ ਸਿੰਭੁ ਜਨਿ ਪੂਜਾ ਕਰੈ**
**ਸੋਈ ਅੰਤ ਦੈ ਹੈ ਤੇਰੇ ਕਰ ਮੈਂ ਨਿਕਾਰ ਕੈ॥**
**ਦੁਹਿਤਾ ਕੋ ਦੈ ਹੈ ਕੀ ਤੂੰ ਆਪਨ ਚਬੈ ਹੈ ਤਾ ਕੋ,**
**ਯੌ ਹੀ ਤੋਹਿ ਮਾਰਿ ਹੈ ਰੇ ਸਦਾ ਸਿਵ ਖੁਆਰ ਕੈ॥ ੨੦॥**

ਪੰਡਤ ਕਹਿੰਦਾ ਹੈ ਅਸੀਂ ਬੜੇ ਧਰਮੀ ਬੰਦੇ ਹਾਂ, ਅਸੀਂ ਭੰਗ ਨਹੀਂ ਪੀਂਦੇ ਨਸ਼ੇ ਨਹੀਂ ਕਰਦੇ, ਪਰ ਤੂੰ ਅਜਿਹੀਆਂ ਗੱਲਾਂ ਕਰ ਰਹੀ ਹੈ ਜਿਵੇਂ ਤੈਂ ਭੰਗ ਪੀਤੀ ਹੋਈ ਹੈ। ਲੜਕੀ ਕਹਿੰਦੀ ਹੈ ਕਿ ਪੰਡਤ ਜੀ ਤੇਰੀ ਇਹ ਅਹੰਕਾਰ ਵਾਲੀ ਗੱਲ ਹੈ। ਭੰਗ ਪੀ ਕੇ ਬੁੱਧ ਕਿਤੇ ਚਲੀ ਨਹੀਂ ਜਾਂਦੀ ਪਰ ਬਗ਼ੈਰ ਭੰਗ ਪੀਤੇ ਹੀ ਬੁੱਧ ਤੇਰੀ ਮਰੀ ਹੋਈ ਹੈ। ਇਸ ਤਰ੍ਹਾਂ ਪੰਡਤ ਅਤੇ ਸ੍ਰੀ ਰਨਖੰਭਕਲਾ ਦੀ ਵਾਰਤਾ ਸ੍ਰੀ ਦਸਮ ਗ੍ਰੰਥ ਦੇ ਪੂਰੇ ਗਿਆਰਾਂ ਪੰਨਿਆਂ ਤੇ ਫੈਲੀ ਹੋਈ ਹੈ।

ਅੰਤ ਵਿੱਚ ਖਰੀਆਂ-ਖਰੀਆਂ ਗੱਲਾਂ ਸੁਣ ਕੇ ਪੰਡਤ ਕ੍ਰੋਧ ਨਾਲ ਭਰ ਜਾਂਦਾ ਹੈ ਅਤੇ ਲੜਕੀ ਨੂੰ ਕਹਿੰਦਾ ਹੈ ਕਿ ਮੈਂ ਰਾਜੇ ਕੋਲ ਸ਼ਿਕਾਇਤ ਕਰਾਂਗਾ ਕਿ ਤੈਂ ਆਪਣੇ ਗੁਰੂ ਦੀ ਬੇਇਜ਼ਤੀ ਕੀਤੀ ਹੈ। ਲੜਕੀ ਫਿਰ ਚਰਿਤ੍ਰ ਰਚਦੀ ਹੈ ਕਿ ਮੈਂ ਤੇਰੇ ਤੋਂ ਪਹਿਲਾਂ ਜਾ ਕੇ ਸ਼ਿਕਾਇਤ ਕਰਾਂਗੀ ਕਿ ਤੈਂ ਮੈਨੂੰ ਹੱਥ ਪਾਇਆ ਹੈ ਅਤੇ ਤੇਰੇ ਹੱਥ ਕਟਵਾ ਦੇਵਾਂਗੀ। ਪੰਡਤ ਡਰ ਜਾਂਦਾ ਹੈ ਲੜਕੀ ਉਸ ਨੂੰ ਫੜ ਕੇ ਨਾਲ ਵਗਦੀ ਨਦੀ ਵਿੱਚ ਗੋਤੇ ਦਿੰਦੀ ਹੈ ਨਾਲੇ ਕਹਿੰਦੀ ਹੈ ਬੁਲਾ ਆਪਣੇ ਸਿਵ ਸੰਭੂ ਨੂੰ, ਉਸ ਦੇ ਕੱਪੜੇ ਅਤੇ ਸਾਰੇ ਪੈਸੇ ਲੈ ਕੇ ਨਦੀ ਵਿੱਚ ਸੁੱਟ ਦਿੰਦੀ ਹੈ ਅਤੇ ਪੰਡਤ ਜੀ ਨੂੰ ਅਕਲ ਆ ਜਾਂਦੀ ਹੈ, ਨਾਲ ਹੀ ਲੜਕੀ ਦੀ ਮੱਤ ਅਨੁਸਾਰ ਅਕਾਲ ਪੁਰਖ ਨੂੰ ਜਪਣ ਲੱਗ ਜਾਂਦਾ ਹੈ। ਇਸ ਤਰ੍ਹਾਂ ਚਰਿਤ੍ਰ ਦੇ ਅਖੀਰ ਵਿੱਚ ਲਿਖਿਆ ਹੈ ਕਿ :

**ਇਹ ਛਲ ਸੋ ਮਿਸਰਹਿ ਛਲਾ ਪਾਹਨ ਦਏ ਬਹਾਇ॥**
**ਮਹਾਂ ਕਾਲ ਕੋ ਸਿੱਖਜ ਕਰਿ ਮਦਰਾ ਭਾਂਗ ਪਿਵਾਇ॥ ੧੨੫**

ਚਰਿਤ੍ਰ ਦਾ ਸਾਰਾਂਸ਼।

(੧) ਜਿੰਨਾ ਜ਼ੋਰਦਾਰ ਬੁੱਤ ਪੂਜਾ ਦਾ ਖੰਡਣ ਦਸਮ ਗ੍ਰੰਥ ਸਾਹਿਬ ਦੇ ਇਸ ਚਰਿਤ੍ਰ

ਵਿੱਚ ਹੈ ਉਨ੍ਹਾਂ ਸ਼ਾਇਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭੀ ਨਹੀਂ ਹੈ।

(੨) ਸ਼ਿਵ ਲਿੰਗ ਜਾਂ ਸ਼ਿਵ ਦੀ ਪੂਜਾ ਬਰਖਿਲਾਫ਼ ਜੋ ਸ਼ਬਦਾਵਲੀ ਇਥੇ ਵਰਤੀ ਗਈ ਹੈ ਸ਼ਾਇਦ ਹੀ ਸਿੱਖ ਧਰਮ ਦੇ ਕਿਸੇ ਹੋਰ ਗ੍ਰੰਥ ਵਿੱਚ ਹੋਵੇਗੀ।

(੩) ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਸਾਏ ਬ੍ਰਾਹਮਣ ਦੇ ਕਿਰਦਾਰ ਤੇ ਚੋਟ ਤੋਂ ਕਿਤੇ ਵੱਧ ਇਸ ਵਿੱਚ ਮਿਲਦੀ ਹੈ।

(੪) ਸਾਰੇ ਚਰਿਤ੍ਰ ਵਿੱਚ, ਸਰਬ ਵਿਆਪੀ ਨਿਰੰਕਾਰ ਅਤੇ ਰਾਮ ਦੀ ਭਗਤੀ ਦਾ ਉਪਦੇਸ ਵਾਰ-ਵਾਰ ਦੁਹਰਾਇਆ ਗਿਆ ਹੈ।

(੫) ਬ੍ਰਾਹਮਣ ਵਾਂਗ ਦਰ-ਦਰ ਮੰਗ ਖਾਣ ਵਾਲੇ ਨੂੰ ਧਿਰਕਾਰ ਪਾਈ ਗਈ ਹੈ।

(੬) ਸਾਰੇ ਚਰਿਤ੍ਰ ਵਿੱਚ ਕਿਤੇ ਭੀ ਸ਼ਰਾਬ ਪੀਣ, ਨਸ਼ੇ ਕਰਨ ਜਾਂ ਭੰਗ ਪੀਣ ਦਾ ਕਿਤੇ ਰੱਤੀ ਭਰ ਭੀ ਜ਼ਿਕਰ ਨਹੀਂ ਹੈ।

(੭) ਬੁੱਤ ਪੂਜਾ ਨੂੰ ਸ਼ਰਾਬ ਪੀਣ ਜਾਂ ਭੰਗ ਪੀਣ ਤੋਂ ਵੱਡਾ ਪਾਪ ਮੰਨਿਆ ਗਿਆ ਹੈ।

(੮) ਇਸ ਚਰਿਤ੍ਰ ਵਿੱਚ ਸ਼ਬਦ ਮਹਾਂਕਾਲ" ਅਕਾਲ ਪੁਰਖ ਵਾਹਿਗੁਰੂ ਦਾ ਲਖਾਇਕ ਹੈ। ਕਿਤੋਂ ਭੀ ਇਹ ਸਿੱਧ ਨਹੀਂ ਹੁੰਦਾ ਕਿ ਇਹ ਉਜੈਨ ਵਾਲਾ ਮਹਾਂਕਾਲ ਹੈ। ਪਰ ਸ਼ਰਾਰਤੀ ਦਿਮਾਗ ਵਾਲਿਆਂ ਨੇ ਇਸ ਨੂੰ ਉਜੈਨ ਵਾਲੇ ਮਹਾਂਕਾਲ ਨਾਲ ਜੋੜ ਦਿੱਤਾ।

(੯) ਅਸੀਂ ਅੱਜ ਤੱਕ ਕੋਈ ਬੰਦਾ ਸ਼ਰਾਬ ਪੀ ਕੇ ਭੰਗ ਖਾਂਦਾ ਨਹੀਂ ਦੇਖਿਆ ਅਤੇ ਨਾ ਹੀ ਭੰਗ ਵਾਲਾ ਸ਼ਰਾਬ ਪੀਂਦਾ ਦੇਖਿਆ ਹੈ। ਸ਼ਾਇਦ ਦਸਮ ਗ੍ਰੰਥ ਵਿਰੋਧੀ ਇਹ ਦੋਨੋਂ ਨਸ਼ੇ ਇੱਕਠੇ ਹੀ ਕਰਦੇ ਹੋਣ ਇਸ ਲਈ ਗਲਤ ਪ੍ਰਚਾਰ ਕਰ ਰਹੇ ਹਨ।

(੧੦)ਸ੍ਰੀ ਦਸਮ ਗ੍ਰੰਥ ਦਾ ਲੇਖਕ ਇਹ ਸਾਰੀ ਵਾਰਤਾ ਇਕ ਲੜਕੀ ਦੇ ਮੂੰਹ ਤੋਂ ਕਹਾ ਰਿਹਾ ਹੈ। ਜਦ ਕਿ ਚਾਰੇ ਵੱਡੇ ਭਰਾ ਮੂਕ ਦਰਸ਼ਕ ਬਣ ਕੇ ਸੁਣ ਰਹੇ ਹਨ। ਫਿਰ ਭੀ ਜੇ ਦਸਮ ਗ੍ਰੰਥ ਵਿਰੋਧੀ ਕਹਿਣ ਕਿ ਦਸਮ ਗ੍ਰੰਥ ਵਿੱਚ ਇਸਤਰੀ ਦੀ ਨਿੰਦਿਆ ਕੀਤੀ ਗਈ ਹੈ ਤਾਂ ਫਿਰ ਇਨ੍ਹਾਂ ਲਈ ਧਰਤੀ ਨੂੰ ਵਿਹਲ ਦੇ ਦੇਣਾ ਚਾਹੀਦਾ ਹੈ।

ਚਰਿਤ੍ਰ ੨੯੫ :

ਬਨਾਰਸ ਦੇ ਕੋਲ ਇਕ ਰਾਜਾ ਰਹਿੰਦਾ ਸੀ। ਜੋ ਆਪਣੀ ਮਿਸਾਲ ਆਪ ਹੀ ਸੀ। ਉਸ ਰਾਜੇ ਦੀ ਬੇਟੀ ਦਾ ਨਾਉਂ ਬਿਖਿਯਾ ਸੀ ਜੋ ਬਹੁਤ ਸੁੰਦਰ ਸੀ। ਸੁਰੀ ਜਾਂ ਅਸੁਰੀ ਅਥਵਾ ਨਾਗਨੀ ਉਸ ਦੇ ਤੁਲ ਕੋਈ ਨਹੀਂ ਸੀ। ਰਾਜੇ ਦੇ ਬਾਗ਼ ਵਿੱਚ ਇਕ ਦਿਨ ਇਕ ਬੜਾ ਛਤਰਧਾਰੀ ਰਾਜਾ ਆਇਆ ਜੋ ਸਾਰੇ ਸ਼ਾਸਤਰਾਂ ਦਾ ਗਿਆਤਾ ਅਤੇ ਵਿਦਵਾਨ ਸੀ। ਬਾਗ਼ ਦੀ ਸੁੰਦਰਤਾ ਅਤੇ ਸੰਘਣੀ ਛਾਂ ਦੇਖ ਕੇ ਰਾਜੇ ਦਾ ਦਿਲ ਮੋਹਿਆ ਗਿਆ ਅਤੇ ਕੁਛ ਦੇਰ ਅਰਾਮ ਕਰਨ ਦਾ ਵੀਚਾਰ ਕਰਕੇ ਸੌਂ ਗਿਆ। ਥੋੜ੍ਹੀ ਦੇਰ ਪਿਛੋਂ ਰਾਜੇ ਦੀ ਪੁੱਤਰੀ ਬਿਖਿਯਾ ਉਥੇ ਬਾਗ਼ ਵਿੱਚ ਸੈਰ ਕਰਨ ਆ ਗਈ। ਤੁਰਦੀ ਫਿਰਦੀ ਜਦ ਰਾਜ ਕੁਮਾਰ ਦੇ ਰੱਥ ਕੋਲ ਪਹੁੰਚੀ ਤਾਂ ਉਸ ਦੀ ਸੁੰਦਰਤਾ ਦੇਖ ਕੇ ਸੁੱਧ-ਬੁੱਧ ਮਾਰੀ ਗਈ।

ਮਨ ਵਿੱਚ ਧਾਰ ਲਿਆ ਕਿ ਜਾਂ ਮੈਂ ਇਸ ਨਾਲ ਵਿਆਹ ਕਰਵਾਂਗੀ ਨਹੀਂ ਫਿਰ ਸੰਨਿਆਸਣ ਬਣ ਜਾਵਾਂਗੀ। ਰਾਜੇ ਦੀ ਬੇਟੀ ਨੇ ਰਾਜ ਕੁਮਾਰ ਕੋਲ ਇਕ ਪੱਤਰ ਗਿਰਿਆ ਦੇਖਿਆ। ਪਹਿਲਾਂ ਪੱਤਰ ਪੜ੍ਹਨ ਦਾ ਵੀਚਾਰ ਬਣਾਇਆ ਫਿਰ ਡਰ ਗਈ ਕਿ ਕਿਸੇ ਦੀ ਚਿੱਠੀ ਪੜ੍ਹਨਾ ਵੇਦ ਦੇ ਉਪਦੇਸ਼ ਵਿਰੁੱਧ ਹੈ। ਫਿਰ ਸੋਚਿਆ ਕਿ ਜਦ ਮੈਂ ਇਸ ਨੂੰ ਆਪਣਾ ਪਤੀ ਮੰਨ ਚੁੱਕੀ ਹਾਂ ਤਾਂ ਫਿਰ ਕੋਈ ਅਨੈਤਿਕਤਾ ਨਹੀਂ ਹੈ। ਉਹ ਪੱਤਰ ਲਿਖਣ ਵਾਲਾ ਇਕ ਛਤਰਧਾਰੀ ਰਾਜਾ ਸੀ ਜੋ ਪ੍ਰਭਾ ਸੈਣ ਦੇ ਪ੍ਰਾਣਾਂ ਦਾ ਨਾਸ਼ ਕਰਨਾ ਚਾਹੁੰਦਾ ਸੀ। ਇਸ ਲਈ ਪੱਤਰ ਵਿੱਚ ਲਿਖਿਆ ਸੀ ਕਿ ਜਦ ਪ੍ਰਭਾ ਸੈਣ ਤੁਹਾਡੇ ਕੋਲ ਆਵੇ ਉਸ ਨੂੰ ਬਿਖ ਦੇ ਕੇ ਮਾਰ ਦੇਵੋ। ਰਾਜੇ ਦੀ ਬੇਟੀ ਬਿਖਿਯਾ ਚਿੱਠੀ ਪੜ੍ਹ ਕੇ ਚੌਂਕ ਗਈ ਅਤੇ ਹੁਸ਼ਿਆਰੀ ਵਰਤ ਕੇ ਆਪਣੀ ਹੱਥ ਦੀ ਉਂਗਲੀ ਨਾਲ ਅੱਖ ਵਿਚੋਂ ਸੁਰਮਾ ਕੱਢ ਕੇ ਬਿਖ ਤੋਂ ਬਿਖਿਆ" ਬਣਾ ਦਿੱਤਾ। ਭਾਵ ਚਿੱਠੀ ਵਿੱਚ ਲਿਖੀ ਬਿਖ ਦੀ ਬਜਾਇ ਬਿਖਿਆ" ਦੇਣ ਨੂੰ ਦੇਰ ਨਾ ਕਰਨਾ। ਇਸ ਤਰੀਕ ਨਾਲ ਰਾਜ ਸੈਨ ਰਾਜ ਕੁਮਾਰ ਨੇ ਬਿਖਿਆ ਨੂੰ ਵਿਆਹ ਦਿਤਾ। ਹੁਣ ਇਹ ਸਾਰੀ ਵਾਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ :

**ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ॥**

ਗੁ: ਗ੍ਰੰ: ਅੰਗ ੯੮੨

ਤੁਕ ਦਾ ਵਿਸਤਾਰ ਹੈ। ਮੂਲ ਰੂਪ ਵਿੱਚ ਇਹ ਮਹਾਂਭਾਰਤ ਵਿੱਚ ਇਨ੍ਹਾਂ ਨਾਵਾਂ ਨਾਲ ਦਰਜ ਹੈ ਅਤੇ ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਪੰਨਾ ੫੪੨ ਉੱਪਰ ਕਾਲਮ ੨ ਵਿੱਚ ਚੰਦ੍ਰਹਾਂਸ" ਦੇ ਅਰਥਾਂ ਵਿੱਚ ਇੰਨ-ਬਿੰਨ ਦਿੱਤੀ ਹੈ।

ਸਾਰੀ ਵਾਰਤਾ ਦਾ ਤੱਤ ਹੈ :

ਦੋਹਰਾ॥ **ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ॥**
**ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ॥ ੨੪**

ਦ. ਗ੍ਰੰ. ਪੰਨਾ ੭੨

ਚਰਿਤ੍ਰ ੨੯੬ :

ਚਰਿਤ੍ਰ ਨੰ. ੨੮੫ ਤੋਂ ਅੱਗੇ ੨੯੫ ਤੱਕ ਦਸ ਕਹਾਣੀਆਂ ਵਿੱਚ ਕੁੱਲਛਣੀਆਂ-ਕੁਲੈਹਰੀਆਂ ਦੇ ਬਿਰਤਾਂਤ ਦੱਸ ਕੇ ਹੁਣ ਇਸ ਚਰਿਤ੍ਰ ਵਿੱਚ ਗੁਰੂ ਮਹਾਰਾਜ ਧਰਮ ਦੀ ਮੂਰਤ ਇਕ ਵੀਰਾਂਗਣ ਲੜਕੀ ਦੀ ਕਥਾ ਦੱਸਦੇ ਹਨ।

ਦਿੱਲੀ ਦੇ ਬਾਦਸ਼ਾਹ ਦਾ ਸ਼ਮਸ਼ਦੀਨ ਦੀਵਾਨ ਸੀ ਜੋ ਬਹੁਤ ਮਸ਼ਹੂਰ ਸੀ। ਦਿੱਲੀ ਵਿੱਚ ਹੀ ਸਿੱਧਪਾਲ ਨਾਮ ਦਾ ਖੱਤਰੀ ਰਹਿੰਦਾ ਸੀ। ਇਸ ਦੇ ਇਕ ਪੁੱਤਰ ਦਾ ਨਾਮ ਲਛਮਣ ਸੈਨ ਸੀ ਅਤੇ ਦੂਸਰੇ ਪੁੱਤਰ ਦਾ ਨਾਮ ਬੱਜਰਸੈਨ ਜੋ ਬੜਾ ਅੜਬ ਅਤੇ ਬਹਾਦਰ ਸੀ। ਇਸ ਖੱਤਰੀ ਦੀ ਇਕ ਲੜਕੀ ਸੀ, ਇਸ ਦਾ ਨਾਮ ਸੁਚਕਮਤੀ ਜਿਸ ਦੇ ਬਰਾਬਰ ਦੀ ਕੋਈ ਹੋਰ ਸੁੰਦਰੀ ਕਿਤੇ ਸੁਣੀ ਦੇਖੀ ਨਹੀਂ ਸੀ।

ਇਕ ਦਿਨ ਦਿੱਲੀ ਦਾ ਬਾਦਸ਼ਾਹ, ਸਿੱਧਪਾਲ, ਸ਼ਮਸ਼ਦੀਨ ਅਤੇ ਹੋਰ ਫ਼ੌਜ ਨੂੰ ਲੈ ਕੇ ਸ਼ਿਕਾਰ ਕਰਨ ਚਲਾ ਗਿਆ। ਉਸ ਜੰਗਲ ਵਿੱਚ ਸ਼ੇਰ ਬਹੁਤ ਸਨ। ਬਾਦਸ਼ਾਹ ਨੇ ਆਪਣਾ ਹਾਥੀ ਸ਼ੇਰਨੀ ਵੱਲ ਧੱਕ ਦਿੱਤਾ ਜੋ ਇਕ ਬੱਚੇ ਨੂੰ ਜਨਮ ਦੇ ਰਹੀ ਸੀ। ਅੱਧਾ ਬੱਚਾ ਸ਼ੇਰਨੀ ਦੇ ਪੇਟ ਵਿੱਚ ਸੀ ਅਤੇ ਅੱਧਾ ਬਾਹਰ ਸੀ। ਪਰ ਸ਼ੇਰਨੀ ਹਾਥੀ ਦੇਖ ਕੇ ਘਾਬਰੀ ਨਹੀਂ। ਇਸ ਵੇਲੇ ਇਕ ਭੱਟ ਕਵੀ ਨੇ ਇਹ ਕੌਤਕ ਦੇਖ ਕੇ ਬਾਦਸ਼ਾਹ ਨੂੰ ਇਹ ਸ਼ਿਅਰ ਸੁਣਾਇਆ : ਲੇਖਕ (ਗੁਰੂ ਗੋਬਿੰਦ ਸਿੰਘ ਜੀ) ਕਹਿੰਦਾ ਹੈ ਕਿ ਮੈਂ ਤੁਹਾਨੂੰ ਉਹ ਦੋਹਰਾ ਸੁਣਾਉਂਦਾ ਹਾਂ:

**ਸਿੰਘ ਸਾਪੁਰਸ ਪਦੁਮਿਨੀ ਇਨ ਕਾ ਇਹੈ ਸੁਭਾਓ॥**
**ਜਜੋਂ ਜਜੋਂ ਦੁਖ ਗਾੜ੍ਹੋ ਪਰੈ ਤਜੋਂ ਤਜੋਂ ਆਗੈ ਪਾਉ॥**

ਅਰਥ : ਸ਼ੇਰ, ਪੂਰਨਪੁਰਸ਼ (ਸੰਤ) ਅਤੇ ਪਦਮਨੀ ਇਸਤਰੀ ਇਨ੍ਹਾਂ ਤਿੰਨਾਂ ਦਾ ਸੁਭਾਓ ਹੈ ਕਿ ਇਨ੍ਹਾਂ ਤੇ ਜਿਉਂ-ਜਿਉਂ ਦੁਖ ਬਹੁਤਾ ਪੈਂਦਾ ਹੈ ਇਹ ਤਿਉਂ-ਤਿਉਂ ਅੱਗੇ ਨੂੰ ਹੀ ਵੱਧਦੇ ਹਨ ; ਪੈਰ ਪਿਛਾਹਾਂ ਨਹੀਂ ਹਟਾਉਂਦੇ।

ਬਾਦਸ਼ਾਹ ਨੇ ਜਦ ਇਹ ਗੱਲ ਸੁਣੀ ਤਾਂ ਇਹ ਪੱਕਾ ਕਰਕੇ ਮਨ ਵਿੱਚ ਧਾਰ ਲਿਆ। ਮਹਿਲਾਂ ਵਿੱਚ ਆ ਕੇ ਬਾਦਸ਼ਾਹ ਨੇ ਸਿਧਪਾਲ ਨੂੰ ਕਿਹਾ ਕਿ ਤੂੰ ਕਿਸੇ ਤਰ੍ਹਾਂ ਭੀ ਹੋਵੇ ਪਦਮਨੀ ਇਸਤਰੀ ਲਿਆ ਕੇ ਦੇ। ਸਿੱਧਪਾਲ ਨੇ ਕਿਹਾ ਕਿ ਬਾਦਸ਼ਾਹ ਮੈਨੂੰ ਫ਼ੌਜ ਦੇ ਕੇ ਸੰਗਲਾਦੀਪ (ਸ੍ਰੀ ਲੰਕਾ) ਭੇਜ ਦੇ ਮੈਂ ਉਥੋਂ ਤਲਵਾਰ ਦੇ ਜ਼ੋਰ ਨਾਲ ਜਿਵੇਂ ਵੀ ਹੋ ਸਕਿਆ ਉਥੋਂ ਪਦਮਨੀ ਇਸਤਰੀ ਲੈ ਆਵਾਂਗਾ। ਉਸ ਵੇਲੇ ਸਭਾ ਵਿੱਚ ਸਿੱਧਪਾਲ ਦਾ ਇਕ ਵੈਰੀ ਭੀ ਬੈਠਾ ਸੀ। ਜਦੋਂ ਸਿੱਧਪਾਲ ਚਲਾ ਗਿਆ ਤਾਂ ਉਸ ਨੇ ਬਾਦਸ਼ਾਹ ਨੂੰ ਕਿਹਾ ਕਿ ਬਾਦਸ਼ਾਹ! ਸੰਗਲਾ ਦੀਪ ਜਾਣ ਦੀ ਕੀ ਲੋੜ ਹੈ ? ਸਿੱਧਪਾਲ ਦੀ ਇਕ ਲੜਕੀ ਹੈ ਜਿਸ ਦੀ ਬਰਾਬਰੀ ਕੋਈ ਪਰੀ ਜਾਂ ਪਦਮਨੀ ਨਹੀ. ਕਰ ਸਕਦੀ, ਤੁਸੀਂ ਬੇਸ਼ੱਕ ਕੋਈ ਗੋਲੀ ਉਸ ਵੱਲ ਭੇਜ ਕੇ ਪੁੱਛ ਲਵੋ। ਬਾਦਸ਼ਾਹ ਨੇ ਇਕ ਬਹੁਤ ਚਤੁਰ, ਸੁੰਦਰੀ ਇਸਤਰੀ ਜੋ ਚਿੱਤਰਕਾਰ ਭੀ ਸੀ ਲੜਕੀ ਨੂੰ ਦੇਖਣ ਲਈ ਭੇਜ ਦਿੱਤਾ। ਉਸ ਦੂਤਣੀ ਨੇ ਲੜਕੀ ਕੋਲ ਬੈਠ ਕੇ ਉਸ ਦਾ ਚਿੱਤਰ ਬਣਾ ਕੇ ਬਾਦਸ਼ਾਹ ਨੂੰ ਦਿਖਾਇਆ। ਚਿੱਤਰ ਵੇਖਦਿਆਂ ਸਾਰ ਬਾਦਸ਼ਾਹ ਸੁੱਧ-ਬੁੱਧ ਖੋ ਬੈਠਾ।

ਬਾਦਸ਼ਾਹ ਨੇ ਸਾਰੇ ਪਠਾਣ ਬੁਲਾ ਲਏ ਅਤੇ ਉਨ੍ਹਾਂ ਵਿੱਚੋਂ ਕੁਛ ਕੁ ਬੰਦਿਆਂ ਦਾ ਡੈਪੂਟੇਸ਼ਨ ਬਣਾ ਕੇ ਸਿੱਧਪਾਲ ਦੇ ਘਰ ਭੇਜ ਦਿੱਤੇ ਅਤੇ ਉਨ੍ਹਾਂ ਨੇ ਜਾ ਕੇ ਸਿੱਧਪਾਲ ਨੂੰ ਕਿਹਾ ਕਿ ਵਧਾਈ ਹੋਵੇ ਬਾਦਸ਼ਾਹ ਤੇਰਾ ਜਵਾਈ ਬਣਨਾ ਚਾਹੁੰਦਾ ਹੈ ਇਸ ਲਈ ਆਪਣੀ ਬੇਟੀ ਦਾ ਡੋਲਾ ਦੇ ਦੇ ਨਹੀਂ ਫਿਰ ਮਰਨ ਲਈ ਤਿਆਰ ਹੋ ਜਾ। ਸਿੱਧਪਾਲ ਸੁਣ ਕੇ ਸੋਚੀਂ ਪੈ ਗਿਆ ਕਿ ਇਹ ਤਾਂ ਬਹੁਤ ਅਨਰਥ ਹੈ। ਖਤਰੀਆਂ ਦਾ ਪਠਾਣਾਂ ਨਾਲ ਕੀ ਮੇਲ! ਪਰ ਹੁਣ ਮੁਸ਼ਕਲ ਬਣੀ, ਜੇ ਧੀ ਦਾ ਡੋਲਾ ਦਿੰਦਾ ਹਾਂ ਤਾਂ ਧਰਮ ਜਾਂਦਾ ਹੈ ਜੇ ਨਹੀਂ ਦਿੰਦਾ ਤਾਂ ਮੌਤ ਸਿਰ ਤੇ ਖੜ੍ਹੀ ਹੈ। ਸਿੱਧਪਾਲ ਦੀ ਬੇਟੀ ਸਕੁਚਮਤੀ ਨੇ ਸਾਰੀ ਗੱਲ ਭਾਂਪ ਲਈ ਅਤੇ

ਪਿਤਾ ਨੂੰ ਧਰਵਾਸ ਦਿੱਤਾ ਅਤੇ ਜੁਗਤ ਦੱਸੀ। ਬਾਦਸ਼ਾਹ ਵੱਲ ਸਨੇਹਾ ਭੇਜ ਦਿੱਤਾ ਕਿ ਬਾਦਸ਼ਾਹ ਬਰਾਤ ਲੈ ਕੇ ਆ ਜਾਵੇ। ਜਦੋਂ ਬਾਦਸ਼ਾਹ ਬਰਾਤ ਲੈ ਕੇ ਆ ਗਿਆ ਤਾਂ ਲੜਕੀ ਨੇ ਕਿਹਾ ਘਰ ਆਏ ਦੁਸ਼ਮਣ ਨੂੰ ਮਾਰਨਾ ਅਣਉਚਿਤ ਹੈ ਇਸ ਲਈ ਮਿੱਥੀ ਚਾਲ ਅਨੁਸਾਰ ਲੜਕੀ ਦੇ ਭਰਾ ਨੂੰ ਇਸਤਰੀਆਂ ਵਾਲੇ ਕੱਪੜੇ ਪੁਆ ਕੇ ਡੋਲੀ ਵਿੱਚ ਬਿਠਾ ਦਿੱਤਾ ਅਤੇ ਨਾਲ ਹੋਰ ਸੱਤ ਸੌ ਖੱਤਰੀ ਇਸਤਰੀਆਂ ਦੇ ਭੇਸ ਵਿੱਚ ਡੋਲੀ ਨਾਲ ਭੇਜ ਦਿੱਤੇ। ਜਦ ਡੋਲੀ ਬਾਦਸ਼ਾਹ ਦੇ ਮਹਿਲ ਵਿੱਚ ਗਈ ਅਤੇ ਬਾਦਸ਼ਾਹ ਨੇ ਲਲਚਾ ਕੇ ਡੋਲੀ ਵੱਲ ਵਧਿਆ, ਤਾਂ ਉਹ ਤਾਂ ਖ਼ਾਲੀ ਹੱਥ ਸੀ ਇਸ ਲਈ ਲੜਕੀ ਦੇ ਭਰਾ ਲਛਮਣ ਨੇ ਕਟਾਰ ਮਾਰ ਕੇ ਥਾਂਇ ਹੀ ਮਾਰ ਦਿੱਤਾ। ਡੋਲੀ ਤੋਂ ਬਾਹਰ ਆ ਕੇ ਪੁਰਸ਼ ਦੇ ਭੇਸ ਵਿੱਚ ਬਾਹਰ ਨਿਕਲ ਗਿਆ। ਜੋ ਇਸਤਰੀ ਦੇ ਰੂਪ ਧਾਰ ਕੇ ਸੱਤ ਸੌ ਖੱਤਰੀ ਆਏ ਸੀ ਨਾਲ ਜਾ ਮਿਲਿਆ ਅਤੇ ਲੜਾਈ ਸ਼ੁਰੂ ਹੋ ਗਈ। ਬੜਾ ਘੋਰ ਜੁੱਧ ਹੋਇਆ ਜਿਸ ਦਾ ਵਿਸਤਾਰ ਗੁਰੂ ਸਾਹਿਬ ਨੇ ਪੂਰੇ ਚਾਰ ਪੰਨਿਆਂ ਵਿੱਚ ਕੀਤਾ ਹੈ ਅਖ਼ੀਰ। ਸਾਰੇ ਪਠਾਣ ਭੱਜ ਗਏ ਅਤੇ ਸਿੱਧਪਾਲ ਬਾਦਸ਼ਾਹ ਦੇ ਤਖ਼ਤ ਤੇ ਬੈਠ ਕੇ ਰਾਜ ਕਰਨ ਲੱਗਾ।

ਲੜਾਈ ਵਿੱਚ ਦੱਸੇ ਉਹ ਸਾਰੇ ਲੱਛਣ ਹਨ ਜੋ ਗੁਰੂ ਸਾਹਿਬ ਨੇ ਖਾਲਸੇ ਨੂੰ ਪਰਪਕ ਕੀਤੇ ਸੀ। ਸ਼ਸਤਰਹੀਣ ਤੇ ਵਾਰ ਨਹੀਂ ਕਰਨਾ, ਜੋ ਸ਼ਰਨ ਵਿੱਚ ਆ ਗਿਆ ਉਸ ਨੂੰ ਨਹੀਂ ਮਾਰਨਾ, ਇਸਤਰੀ ਤੇ ਵਾਰ ਨਹੀਂ ਕਰਨਾ, ਭੱਜੇ ਜਾਂਦੇ ਤੇ ਵਾਰ ਨਹੀਂ ਕਰਨਾ, ਇਤਿਆਦਿ। ਇਹ ਗੁਣ ਉਸ ਵੇਲੇ ਨਾ ਪਠਾਣਾਂ ਵਿੱਚ ਸਨ ਅਤੇ ਨਾ ਹੀ ਹੋਰ ਦੇਸਵਾਸੀਆਂ ਵਿੱਚ। ਜਿਸ ਤੋਂ ਸਿੱਧ ਹੁੰਦਾ ਹੈ ਕਿ ਰਚਨਾ ਪੂਰਨ ਤੌਰ ਤੇ ਦਸਮੇਸ਼ ਪਿਤਾ ਦੀ ਹੈ।

ਅਖ਼ੀਰ ਤੇ ਸਿੱਧਪਾਲ ਨੇ ਇਕ ਦਿਨ ਜੋ ਸਭ ਤੋਂ ਪਹਿਲਾਂ ਮਹਲ ਦੇ ਦੁਆਰ ਤੇ ਆਇਆ, ਉਸ ਨੂੰ ਰਾਜ ਦੇ ਕੇ ਲੜਕੀ ਨੂੰ ਨਾਲ ਲੈ ਕੇ ਬੱਦਰੀ ਨਾਥ ਜਾ ਕੇ ਭਗਤੀ ਕਰਨ ਲੱਗ ਪਿਆ। ਜਦ ਭਗਤੀ ਕਰਦਿਆਂ ਕਾਫ਼ੀ ਸਮਾਂ ਬੀਤ ਗਿਆ ਤਾਂ ਅਕਾਸ਼ਬਾਣੀ ਹੋਈ, ਬਰ ਮੰਗੋ ਕੀ ਚਾਹੀਦਾ ਹੈ ?। ਪੁੱਤਰੀ ਨੇ ਕਿਹਾ ਹਮੇਸ਼ਾਂ ਸਾਡੇ ਅੰਗ-ਸੰਗ ਰਹਿ ਕੇ ਰੱਛਾ ਕਰੋ ਅਤੇ ਅੱਗੇ ਨੂੰ ਕੋਈ ਖਤਰਾਣੀ ਤੁਰਕਾਂ ਦੇ ਵੱਸ ਨਾ ਪਏ। ਖ਼ੁਸ਼ ਹੋ ਕੇ ਜੱਗ ਮਾਤਾ ਨੇ ਵਰ ਦਿੱਤਾ ਕਿ ਅਸਾਮ ਦਾ ਰਾਜ ਤੁਹਾਨੂੰ ਦਿੱਤਾ ਜੋ ਅੱਜ ਤੱਕ ਕਦੇ ਭੀ ਮੁਗ਼ਲਾਂ ਦੇ ਅਧੀਨ ਨਹੀਂ ਹੋਇਆ।

ਚਰਿਤ੍ਰ ੩੨੦ :

ਮਾਤਾ-ਪਿਤਾ ਨੇ ਰੁਕਮਣੀ ਦਾ ਵਿਆਹ ਚੰਦੇਰੀ ਦੇ ਰਾਜੇ ਸਿਸ਼ੂਪਾਲ ਨਾਲ ਤੈਅ ਕਰ ਦਿੱਤਾ। ਪਰ ਰੁਕਮਣੀ ਤਨੋ ਮਨੋ ਕ੍ਰਿਸ਼ਨ ਜੀ ਤੇ ਵਿਕੀ ਹੋਈ ਸੀ। ਜਦ ਰੁਕਮਣੀ ਨੂੰ ਪਤਾ ਲੱਗਾ ਤਾਂ ਇਕ ਬ੍ਰਾਹਮਣ ਚਿੱਠੀ ਦੇ ਕੇ ਕ੍ਰਿਸ਼ਨ ਜੀ ਵੱਲ ਭੇਜ ਦਿੱਤਾ। ਚਿੱਠੀ ਵਿੱਚ ਲਿਖ ਦਿੱਤਾ ਕਿ ਮਾਤਾ-ਪਿਤਾ ਨੇ ਮੇਰਾ ਰਿਸ਼ਤਾ ਸ਼ਿਸ਼ੂਪਾਲ ਨਾਲ ਤੈਅ ਕਰ ਦਿੱਤਾ ਹੈ ਪਰ ਮੈਂ ਤਨੋ-ਮਨੋ ਤੁਹਾਨੂੰ ਆਪਣਾ ਪਤੀ ਸਵੀਕਾਰਿਆ ਹੈ। ਬਰਾਤ ਆਉਣ ਦੀ ਤਾਰੀਖ਼ ਦੱਸ

ਕੇ ਲਿਖ ਦਿੱਤਾ ਕਿ ਸ਼ਾਦੀ ਤੋਂ ਪਹਿਲਾਂ ਮੈਂ ਗੌਰੀ ਮੰਦਰ ਵਿੱਚ ਪੂਜਾ ਕਰਨ ਜਾਵਾਂਗੀ ਤੁਸੀਂ ਉਥੋਂ ਮੇਰੀ ਬਾਂਹ ਫੜ੍ਹ ਕੇ ਮੈਨੂੰ ਆਪਣੇ ਰੱਥ ਵਿੱਚ ਬਿਠਾ ਲੈਣਾ। ਉਸੇ ਤਰ੍ਹਾਂ ਹੋਇਆ ਬਰਾਤ ਘਰ ਆਈ ਬੈਠੀ ਹੈ, ਕ੍ਰਿਸ਼ਨ ਜੀ ਇੱਕਲੇ ਹੀ ਰੱਥ ਲੈ ਕੇ ਗਏ ਅਤੇ ਰੁਕਮਣੀ ਨੂੰ ਮੰਦਰ ਤੋਂ ਬਾਹਰ ਆਉਂਦੀ ਦੀ ਬਾਂਹ ਫੜ ਕੇ ਆਪਣੇ ਰੱਥ ਤੇ ਬਿਠਾ ਕੇ ਤੁਰਦੇ ਬਣੇ । ਸ਼ਿਸ਼ੂਪਾਲ, ਰੁਕਮਣੀ ਦਾ ਭਾਈ ਹੁਕਮੀ ਅਤੇ ਜਰਾਸੰਧ ਵਰਗੇ ਅਨੇਕ ਸੂਰਮਿਆਂ ਨੇ ਕ੍ਰਿਸ਼ਨ ਜੀ ਨੂੰ ਘੇਰ ਲਿਆ ਘੋਰ ਜੁੱਧ ਹੋਇਆ ਪਰ ਹਾਰ ਗਏ। ਅਖ਼ੀਰ ਤੇ ਰੁਕਮਣੀ ਦਾ ਭਾਈ ਰੁਕਮੀ ਲੜਾਈ ਲਈ ਆਇਆ। ਕ੍ਰਿਸ਼ਨ ਜੀ ਨੇ ਇਕ ਤੀਰ ਮਾਰਿਆ ਅਤੇ ਉਹ ਧਰਤੀ ਪਰ ਜਾ ਗਿਰਿਆ। ਰੁਕਮਣੀ ਦੇ ਕਹਿਣ ਤੇ ਰੁਕਮੀ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਤਾਂ ਨਹੀਂ ਪਰ ਕੇਸਾਂ ਦਾ ਜੂੜਾ ਕੱਟ ਕੇ ਛੱਡ ਦਿੱਤਾ।

ਚਰਿਤ੍ਰ ੩੨੮ :

ਥੰਬ ਦੇਸ ਵਿੱਚ ਥੰਭਕਰਨ ਰਾਜਾ ਸੀ ਜੋ ਸਾਧਾਂ ਦਾ ਸ਼ਰਧਾਲੂ ਅਤੇ ਦੁਸ਼ਟਾਂ ਦਾ ਵੈਰੀ ਸੀ। ਉਸ ਦੇ ਘਰ ਇਕ ਬਹੁਤ ਸੁੰਦਰ ਕੁੱਤਾ ਆ ਗਿਆ ਜੋ ਸ਼ੇਰ ਵਰਗਾ ਸੀ। ਰਾਣੀ ਦਾ ਉਸ ਕੁੱਤੇ ਨਾਲ ਬਹੁਤ ਪਿਆਰ ਸੀ। ਰਾਜੇ ਨੇ ਇਕ ਪੱਥਰ ਵਗਾਹ ਕੇ ਮਾਰਿਆ ਅਤੇ ਕੁੱਤਾ ਮਰ ਗਿਆ। ਰਾਣੀ ਨੇ ਕੁੱਤੇ ਦੇ ਮਰਨ ਦਾ ਬਹੁਤ ਰੰਜ ਕੀਤਾ ਅਤੇ ਰਾਜੇ ਤੇ ਕੁੱਤਾ ਮਾਰਨ ਦਾ ਦੋਸ਼ ਲਗਾ ਦਿੱਤਾ। ਰਾਜਾ ਕਹਿਣ ਲੱਗਾ ਇਕ ਕੁੱਤਾ ਹੀ ਮਰਿਆ ਹੈ ਇਸ ਵਿੱਚ ਰੰਜ ਕਰਨ ਦੀ ਕਿਹੜੀ ਗੱਲ ਹੈ ? ਇਹੋ ਜਿਹੇ ਅਨੇਕਾਂ ਕੁੱਤੇ ਇੱਥੇ ਫਿਰਦੇ ਹਨ। ਤੂੰ ਕੀ ਇਸ ਨੂੰ ਕੋਈ ਪੀਰ ਸਮਝਿਆ ਹੈ ਜੋ ਰੰਜ ਕਰਦੀ ਹੈਂ। ਰਾਣੀ ਕਹਿਣ ਲੱਗੀ ਕਿ ਮੇਰੇ ਲਈ ਇਕ ਪੀਰ ਹੀ ਸੀ ਮੈਂ ਹੁਣ ਇਸ ਕੁੱਤੇ ਦੀ ਹੀ ਪੂਜਾ ਸਾਰੀ ਦੁਨੀਆਂ ਤੋਂ ਕਰਾਵਾਂਗੀ ਅਤੇ ਬੜੇ-ਬੜੇ ਸਿਆਣੇ ਇਸ ਦੀ ਪੂਜਾ ਕਰਨਗੇ।

ਰਾਣੀ ਨੇ ਕੁੱਤੇ ਨੂੰ ਉਥੇ ਹੀ ਟੋਆ ਪੁੱਟ ਕੇ ਦੱਬ ਦਿੱਤਾ। ਕਬਰ ਜਿਹੀ ਬਣਾ ਕੇ ਕੁਤਬ ਸ਼ਾਹ ਦੀ ਕਬਰ ਉਸ ਦਾ ਨਾਮ ਰੱਖ ਦਿੱਤਾ। ਰਾਣੀ ਸ਼ੀਰਨੀ ਬਣਾ ਕੇ ਕਬਰ ਕੋਲ ਲਿਆ ਕੇ ਰੱਖ ਦਿੱਤੀ ਅਤੇ ਲੋਕਾਂ ਨੂੰ ਕਹਿ ਦਿੱਤਾ ਕਿ ਪੀਰ ਜੀ ਬੜੇ ਕਰਾਮਤੀ ਸਨ। ਮੈਂ ਪੀਰ ਜੀ ਦੀ ਮੰਨਤ ਮੰਨੀ ਸੀ। ਮੰਨਤ ਪੂਰੀ ਹੋਣ ਤੇ ਮੈਂ ਖੁਦ ਸ਼ੀਰਨੀ ਚੜਾਉਣ ਆਈ ਹਾਂ। ਸੁਪਨੇ ਵਿੱਚ ਪੀਰ ਜੀ ਨੇ ਮੈਨੂੰ ਖੁਦ ਇਸ ਆਪਣੀ ਕਬਰ ਦਾ ਪਤਾ ਦਿੱਤਾ ਸੀ।

ਰਾਣੀ ਦੇ ਬੋਲ ਸਾਰੇ ਸ਼ਹਿਰ ਵਿੱਚ ਫੈਲ ਗਏ ਅਤੇ ਸ਼ਹਿਰ ਵਾਸੀ, ਕਤਾਰਾਂ ਬੰਨ੍ਹ ਕੇ ਇਸ ਕੁਤਬਸ਼ਾਹ ਪੀਰ ਦੀ ਸੇਵਾ ਕਰਨ ਲੱਗ ਪਏ। ਸ਼ੀਰਨੀਆਂ ਚੜ੍ਹਨ ਲੱਗ ਪਈਆਂ, ਦੁਨੀਆਂ ਕੁੱਤੇ ਦੀ ਕਬਰ ਨੂੰ ਚੁੰਮਣ ਲੱਗ ਪਈ ਅਤੇ ਨਿਮਾਜਾਂ ਪੜ੍ਹਨ ਲੱਗ ਪਏ।

ਨੋਟ :ਇਸੇ ਤਰ੍ਹਾਂ ਨਕਲੀ ਪੀਰ ਦੀ ਇਕ ਕਬਰ ਹੁਣ ਪਟਿਆਲੇ ਪੁਲਿਸ ਲਾਈਨ ਦੇ ਸਾਮ੍ਹਣੇ ਅਤੇ ਇਕ ਕਬਰ ਭਾਦਸੋਂ ਰੋਡ ਤੇ ਜੇਲ੍ਹ ਦੀ ਦੀਵਾਰ ਦੇ ਅਖ਼ੀਰ ਵਿੱਚ ਥੜੇ ਕੋਲ ਸਾਡੇ ਦੇਖਦਿਆਂ ਬਣੀਆਂ ਹਨ। ਗੁਰੂ ਸਾਹਿਬ ਇਥੇ ਦੁਨੀਆਂ ਦੇ ਅੰਧਵਿਸ਼ਵਾਸ ਦੇ ਪਾਜ ਉਘੇੜ ਰਹੇ ਹਨ ਅਤੇ ਪਾਤਰ ਇਕ ਇਸਤਰੀ ਚੁਣੀ ਹੈ। ਜਦ ਕਿ ਦੁਨੀਆਂ ਕਹਿੰਦੀ

ਹੈ ਇਸਤਰੀਆਂ ਦੀ ਅਕਲ ਗੁੱਤ ਪਿੱਛੇ ਹੁੰਦੀ ਹੈ।

ਚਰਿਤ੍ਰ ੩੩੧ :

ਬਿਰਹਾਵਤੀ ਨਗਰ ਦਾ ਰਾਜਾ ਬਿਰਹਾ ਸੈਨ ਸੀ। ਬਿਰਹਾ ਦੇਈ ਉਸ ਦੀ ਰਾਣੀ ਸੀ ਜੋ ਅਤਿ ਸੁੰਦਰ ਸੀ। ਉਥੇ ਇਕ ਦੈਂਤ ਰਹਿੰਦਾ ਸੀ ਜੋ ਹਰ ਰੋਜ਼ ਇਕ ਬੰਦਾ ਚੁੱਕ ਕੇ ਖਾ ਜਾਂਦਾ ਸੀ। ਦੈਂਤ ਬਹੁਤ ਬਲਵਾਨ ਸੀ ਡਰਦਾ ਕੋਈ ਉਸ ਦਾ ਸਾਮ੍ਹਣਾ ਨਹੀਂ ਕਰ ਸਕਦਾ ਸੀ ਅਤੇ ਪਰਜਾ ਬਹੁਤ ਦੁਖੀ ਸੀ। ਉਥੇ ਇਕ ਵੇਸਵਾ ਰਹਿੰਦੀ ਸੀ। ਰਾਜੇ ਦਾ ਰੂਪ ਦੇਖ ਕੇ ਮੋਹਿਤ ਹੋ ਗਈ। ਹੋਰ ਕੋਈ ਚਾਰਾ ਨਾ ਚਲਦਾ ਨਾ ਦੇਖ ਕੇ ਵੇਸਵਾ ਰਾਜੇ ਕੋਲ ਗਈ ਅਤੇ ਕਹਿਣ ਲੱਗੀ ਜੇ ਤੂੰ ਮੈਨੂੰ ਘਰ ਵਿੱਚ ਰੱਖ ਲਵੇਂ ਤਾਂ ਮੈਂ ਇਹ ਦੈਂਤ ਮਾਰ ਸਕਦੀ ਹਾਂ ਅਤੇ ਤੇਰੀ ਪਰਜਾ ਸੁਖੀ ਹੋ ਜਾਵੇਗੀ। ਰਾਜੇ ਨੇ ਕਿਹਾ ਕਿ ਜੇ ਤੂੰ ਦੈਂਤ ਮਾਰ ਦੇਵੇਂ ਤਾਂ ਮੈਂ ਤੈਨੂੰ ਆਪਣੀ ਰਾਣੀ ਬਣਾ ਲਵਾਂਗਾ।

ਵੇਸਵਾ ਨੇ ਕਈ ਸੈਂਕੜੇ ਮੋਟੇ ਝੋਟੇ ਮੰਗਵਾ ਲਏ ਅਤੇ ਉਨ੍ਹਾਂ ਦਾ ਮਾਸ ਰਿੰਨ੍ਹ ਲਿਆ। ਸੱਤ ਬਾਰ ਦੀ ਕੱਢੀ ਸ਼ਰਾਬ ਮੰਗਾ ਕੇ ਉਸ ਵਿੱਚ ਅਫ਼ੀਮ ਮਿਲਾ ਦਿੱਤੀ ਅਤੇ ਮਾਸ ਵਿੱਚ ਜ਼ਹਿਰ ਮਿਲਾ ਦਿੱਤੀ। ਅੱਧੀ ਰਾਤ ਨੂੰ ਜਦ ਦੈਂਤ ਆਇਆ ਤਾਂ ਰੱਜ ਕੇ ਮਾਸ ਖਾਧਾ ਅਤੇ ਸ਼ਰਾਬ ਪੀ ਕੇ ਉਥੇ ਹੀ ਸ਼ਰਾਬ ਦੇ ਨਸ਼ੇ ਵਿੱਚ ਸੌਂ ਗਿਆ। ਹੌਲੀ-ਹੌਲੀ ਜ਼ਹਿਰ ਨੇ ਅਸਰ ਕੀਤਾ। ਜਦ ਦੇਖਿਆ ਕਿ ਦੈਂਤ ਨਿੱਸਲ ਹੋ ਗਿਆ ਕਈ ਹਜ਼ਾਰ ਮਣ ਸਿੱਕਾ ਗਰਮ ਕਰਕੇ ਉਸ ਉੱਪਰ ਪਾ ਦਿੱਤਾ ਜਿਥੋਂ ਉਹ ਕਦੇ ਉੱਠ ਨਾ ਸਕੇ। ਅੰਤ ਨੂੰ ਦੈਂਤ ਮਰ ਗਿਆ ਅਤੇ ਉਹ ਇਸਤਰੀ ਵੇਸਵਾ ਤੋਂ ਰਾਣੀ ਬਣ ਗਈ। ਦਸਮ ਗ੍ਰੰਥੀ ਵਿਰੋਧੀ ਕਹਿੰਦੇ ਹਨ ਕਿ ਦਸਮ ਗ੍ਰੰਥ ਵਿੱਚ ਇਸਤਰੀ ਦੀ ਬੇਇਜ਼ਤੀ ਕੀਤੀ ਹੈ।

ਚਰਿਤ੍ਰ ੩੩੨ :

ਵਲੰਦੇਜ਼ ਦੇ ਇਲਾਕੇ ਦਾ ਇਕ ਰਾਜਾ ਸੀ। ਬਲੰਦੇਜ਼ ਦੇਈ ਉਸ ਦੀ ਇਸਤਰੀ ਸੀ। ਇੰਗਲੈਂਡ ਦੇ ਰਾਜੇ ਨੇ ਉਸ ਉੱਪਰ ਚੜਾਈ ਕਰ ਦਿੱਤੀ। ਰਾਜਾ ਤਾਂ ਸੁਣ ਕੇ ਹੌਲ ਨਾਲ ਮਰ ਗਿਆ। ਰਾਣੀ ਨੇ ਵਜ਼ੀਰਾਂ ਨਾਲ ਸਲਾਹ ਕਰਕੇ ਸਕੀਮ ਬਣਾਈ। ਰਾਜੇ ਦੇ ਮਰਨ ਦਾ ਭੇਤ ਬਾਹਰ ਨਹੀਂ ਜਾਣ ਦਿੱਤਾ। ਕਈ ਹਜ਼ਾਰ ਸੈਨਿਕ ਲੱਕੜੀ ਦੇ ਬਣਾ ਕੇ ਉਨ੍ਹਾਂ ਦੇ ਹੱਥਾਂ ਵਿੱਚ ਭਰੀਆਂ ਹੋਈਆਂ ਬੰਦੂਕਾਂ ਫੜਾ ਦਿੱਤੀਆਂ। ਕਈ ਹਜ਼ਾਰ ਤੋਪਾਂ ਕਿਲ੍ਹੇ ਦੇ ਦਰਵਾਜ਼ੇ ਅੱਗੇ ਅਤੇ ਹੋਰ ਚਾਰੇ ਪਾਸੇ ਬੀੜ ਦਿੱਤੀਆਂ। ਦੂਸਰੇ ਸੈਨਿਕਾਂ ਕੋਲ ਤੀਰ ਕਮਾਨ ਅਤੇ ਤਲਵਾਰਾਂ ਸਨ। ਜਦ ਦੁਸ਼ਮਣ ਨੇੜੇ ਆਇਆ, ਸਭ ਨੂੰ ਇਕੋ ਵਾਰ ਪਲੀਤਾ ਲਾ ਦਿੱਤਾ। ਦੁਸ਼ਮਣ ਦੀ ਫ਼ੌਜ ਦੇ ਪਰਖਚੇ ਉੱਡ ਗਏ ਅਤੇ ਰਾਣੀ ਦੀ ਜਿੱਤ ਹੋਈ।

ਚਰਿਤ੍ਰ ੩੩੩ :

ਸਰੋਹੀ ਸ਼ਹਿਰ ਵਿੱਚ ਬਿਕ੍ਰਤ ਕਰਨ ਨਾਮ ਦਾ ਰਾਜਾ ਸੀ ਜੋ ਬੜਾ ਬਲਵਾਨ, ਬਾਂਕਾ ਅਤੇ ਸਭ ਨਾਲ ਪਿਆਰ ਨਾਲ ਰਹਿੰਦਾ ਸੀ। ਇਸ ਰਾਜੇ ਦੀ ਇਕ ਬਹੁਤ ਹੀ ਸੁੰਦਰ ਅਤੇ ਗੁਣਵਾਨ ਰਾਣੀ ਸੀ ਜਿਸਦਾ ਨਾਉਂ ਅਬਲਾ ਦੇਈ ਸੀ। ਇਨ੍ਹਾਂ ਦੇ ਘਰ ਇਕ ਪੁੱਤਰ ਪੈਦਾ

ਹੋਇਆ ਜੋ ਵੱਡਾ ਹੋ ਕੇ ਇਤਨਾ ਸੁੰਦਰ ਅਤੇ ਜੁਆਨ ਬਣਿਆ ਕਿ ਜੋ ਵੀ ਦੇਖੇ, ਦੇਖਦਾ ਹੀ ਰਹਿ ਜਾਵੇ। ਇਸ ਦਾ ਨਾਉਂ ਬੀਰਮ ਦੇਵ ਸੀ। ਜਿਥੇ ਸ਼ਾਹ ਜੈਨ ਅਲਾਵਲ ਬਾਦਸ਼ਾਹ ਰਹਿੰਦਾ ਸੀ ਬੀਰਮ ਦੇ ਉਥੇ ਨੌਕਰੀ ਕਰਨ ਚਲਾ ਗਿਆ। ਸ਼ਾਹ ਜੈਨ ਦੀ ਰਾਣੀ ਦਾ ਨਾਉਂ ਫੁਲਮਤੀ ਸੀ ਅਤੇ ਪੁੱਤਰੀ ਦਾ ਨਾਉਂ ਸ੍ਰੀ ਦਿਮਾਗ ਰੋਸ਼ਨ। ਇਹ ਐਨੀ ਸੁੰਦਰ ਸੀ ਮਾਨੋ ਚੰਦ ਦਾ ਟੁਕੜਾ ਧਰਤੀ ਤੇ ਆ ਗਿਆ। ਇਕ ਦਿਨ ਬਾਦਸ਼ਾਹ ਨੇ ਮੁਜਰਾ ਕਰਵਾਇਆ। ਰਾਜੇ ਦੀ ਬੇਟੀ ਮੁਜਰਾ ਦੇਖਣ ਚਲੀ ਗਈ ਅਤੇ ਬੀਰਮ ਦੇਵ ਭੀ ਉਥੇ ਚਲਾ ਗਿਆ। ਬਾਦਸ਼ਾਹ ਦੀ ਬੇਟੀ ਨੇ ਜਦ ਬੀਰਮ ਦੇਵ ਨੂੰ ਦੇਖਿਆ ਤਾਂ ਉਸੇ ਸਮੇਂ ਉਸ ਤੇ ਵਿਕ ਗਈ। ਅਨੇਕ ਉਪਾਓ ਬੀਰਮ ਦੇਵ ਨੂੰ ਮਿਲਣ ਦੇ ਕੀਤੇ ਪਰ ਕਾਮਯਾਬ ਨਾ ਹੋ ਸਕੀ। ਅਖ਼ੀਰ ਸ਼ਰਮ ਲੱਜਾ ਤਿਆਗ ਕੇ ਖੁਦ ਹੀ ਜਾ ਕੇ ਬਾਦਸ਼ਾਹ ਨੂੰ ਕਹਿਣ ਲੱਗੀ ਕਿ ਜਾਂ ਤਾਂ ਬੀਰਮ ਦੇਵ ਨਾਲ ਮੇਰਾ ਵਿਆਹ ਕਰ ਦੇ ਨਹੀਂ ਫਿਰ ਮੇਰੀ ਕਬਰ ਪੁੱਟ ਕੇ ਰੱਖ। ਬਾਦਸ਼ਾਹ ਨੇ ਉੱਤਰ ਦਿੱਤਾ ਕਿ ਪਹਿਲਾਂ ਬੀਰਮ ਦੇਵ ਨੂੰ ਮੁਸਲਮਾਨ ਬਣਾ ਲੈ ਫਿਰ ਤੇਰਾ ਨਿਕਾਹ ਉਸ ਨਾਲ ਕਰ ਦੇਵਾਂਗੇ। ਬਾਦਸ਼ਾਹ ਨੇ ਆਪਣਾ ਵਜ਼ੀਰ ਭੇਜ ਕੇ ਬੀਰਮ ਦੇਵ ਨੂੰ ਸੁਨੇਹਾ ਭੇਜਿਆ ਕਿ ਮੁਸਲਮਾਨ ਬਣ ਜਾਹ ਅਤੇ ਮੇਰੀ ਬੇਟੀ ਨਾਲ ਨਿਕਾਹ ਕਰ ਲੈ।

ਪਰ ਬੀਰਮ ਦੇਵ ਨੇ ਆਪਣਾ ਧਰਮ ਛੱਡਣਾ ਕਬੂਲ ਨਾ ਕੀਤਾ ਅਤ ਆਪਣੇ ਦੇਸ ਨੂੰ ਤੁਰ ਗਿਆ। ਬਾਦਸ਼ਾਹ ਨੇ ਆਪਣੀ ਫ਼ੌਜ ਉਸ ਨੂੰ ਫੜ੍ਹਨ ਲਈ ਭੇਜ ਦਿੱਤੀ। ਬੀਰਮ ਦੇਵ ਨੇ ਡੱਟ ਕੇ ਮੁਕਾਬਲਾ ਕੀਤਾ ਪਰ ਪੈਰ ਹਿੱਲ ਗਏ ਅਤੇ ਨੇੜੇ ਹੀ ਜਿਥੇ ਕਾਬਲ ਵਤ ਰਾਜੇ ਦਾ ਦੇਸ ਸੀ ਉਥੇ ਚਲਾ ਗਿਆ। ਇਥੇ ਕਾਂਬਲਦੇ ਨਾਮ ਦੀ ਵਿਧਵਾ ਰਾਣੀ ਰਾਜ ਕਰਦੀ ਸੀ। ਰਾਣੀ ਨੇ ਜਦ ਬੀਰਮ ਦੇਵ ਨੂੰ ਦੇਖਿਆ ਤਾਂ ਸੁੱਧ-ਬੁੱਧ ਭੁੱਲ ਗਈ ਅਤੇ ਸਖੀ ਰਾਹੀਂ ਬੀਰਮ ਦੇਵ ਨੂੰ ਕਹਿ ਭੇਜਿਆ ਕਿ ਜਾਂ ਤਾਂ ਰਾਣੀ ਨੂੰ ਅਪਣਾ ਲੈ ਜਾਂ ਫਿਰ ਦੇਸ ਛੱਡ ਕੇ ਕਿਤੇ ਹੋਰ ਚਲਾ ਜਾ। ਪਿੱਛੇ ਬਾਦਸ਼ਾਹ ਦੀ ਫ਼ੌਜ ਆ ਰਹੀ ਸੀ ਹੋਰ ਕੋਈ ਨੇੜੇ-ਤੇੜੇ ਠਾਹਰ ਨਹੀਂ ਸੀ ਇਸ ਲਈ ਬੀਰਮ ਦੇਵ ਨੇ ਰਾਣੀ ਨੂੰ ਹਾਂ ਕਰ ਦਿੱਤੀ।

ਪਿੱਛੇ ਆ ਰਹੀ ਫ਼ੌਜ ਨੇ ਰਾਣੀ ਨੂੰ ਕਿਹਾ ਕਿ ਬੀਰਮ ਦੇਵ ਨੂੰ ਸਾਡੇ ਹਵਾਲੇ ਕਰ ਦੇਵੋ ਨਹੀਂ ਫਿਰ ਲੜਾਈ ਲਈ ਤਿਆਰ ਹੋ ਜਾ। ਰਾਣੀ ਨੇ ਬੀਰਮ ਦੇਵ ਨੂੰ ਹਵਾਲੇ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਆਪ ਸ਼ਸਤਰ ਸਜਾ ਕੇ ਲੜਾਈ ਲਈ ਤਿਆਰ ਹੋ ਗਈ ਅਤੇ ਨਗਾਰਾ ਵਜਾ ਦਿੱਤਾ। ਬੜਾ ਘੋਰ ਸੰ੍ਗਾਮ ਮਚਿਆ। ਰਾਣੀ ਨੇ ਪਹਿਲਾਂ ਆਪਣਾ ਵੱਡਾ ਪੁੱਤਰ ਲੜਾਈ ਲਈ ਭੇਜਿਆ ਅਤੇ ਮਾਰਿਆ ਗਿਆ। ਇਸੇ ਤਰ੍ਹਾਂ ਬਾਕੀ ਤਿੰਨੇ ਪੁੱਤਰ ਜਦ ਸ਼ਹੀਦ ਹੋ ਗਏ ਫਿਰ ਰਾਣੀ ਆਪ ਮੈਦਾਨ ਵਿੱਚ ਆ ਗੱਜੀ। ਬਹਾਦਰੀ ਨਾਲ ਲੜਦੀ ਜਦ ਰਾਣੀ ਮਰ ਗਈ ਫਿਰ ਫ਼ੌਜ ਨੇ ਬੀਰਮ ਦੇਵ ਨੂੰ ਮਾਰ ਕੇ ਉਸ ਦਾ ਸਿਰ ਕੱਟ ਕੇ ਬਾਦਸ਼ਾਹ ਕੋਲ ਲੈ ਗਏ। ਜਦੋਂ ਬਾਦਸ਼ਾਹ ਦੀ ਬੇਟੀ ਨੇ ਬੀਰਮ ਦੇਵ ਦਾ ਸਿਰ ਕੱਟਿਆ ਹੋਇਆ ਦੇਖਿਆ ਤਾਂ ਬਰਦਾਸ਼ਤ ਨਾ ਕਰ ਸਕੀ ਅਤੇ ਪੇਟ ਵਿੱਚ ਕਟਾਰੀ ਮਾਰ ਕੇ ਮਰ

ਗਈ।

ਹੁਣ ਇਥੇ ਦਸਮ ਗ੍ਰੰਥੀ ਵਿਰੋਧੀ ਕੀ ਕਹਿਣਗੇ। ਇਕ ਪਾਸੇ ਅਣਖ, ਗ਼ੈਰਤ ਅਤੇ ਧਰਮ ਬਚਾਉਣ ਲਈ ਬੀਰਮ ਦੇਵ ਕੁਰਬਾਨ ਹੁੰਦਾ ਹੈ। ਦੂਸਰੇ ਪਾਸੇ ਸ਼ਰਣ ਪ੍ਰਤਿਪਾਲਕ ਹੋ ਕੇ ਰਾਣੀ ਸ਼ਹੀਦ ਹੁੰਦੀ ਹੈ ਤੀਸਰੇ ਪਾਸੇ ਬਾਦਸ਼ਾਹ ਦੀ ਬੇਟੀ ਆਪਣੇ ਸੱਜਣ ਦੀ ਮੌਤ ਨਾ ਸਹਾਰਦੀ ਆਤਮ ਹੱਤਿਆ ਕਰਦੀ ਹੈ। ਪਰ ਦਸਮ ਗ੍ਰੰਥੀ ਵਿਰੋਧੀਆਂ ਲਈ ਇਹ ਕੰਜਰ ਬਾਣੀ ਹੈ।

ਚਰਿਤ੍ਰ ੩੫੩ :

ਦੱਖਣ ਦੇਸ ਦਾ ਇਕ ਬਿਸਨਾਵਤੀ ਨਗਰ ਹੈ। ਜਿਥੇ ਦਾ ਰਾਜਾ ਬਿਸ਼ਨ ਚੰਦ ਪ੍ਰਸਿੱਧ ਸੀ। ਉਸੇ ਸ਼ਹਿਰ ਵਿੱਚ ਉਗਰ ਸਿੰਘ ਨਾਮ ਦਾ ਸ਼ਾਹੂਕਾਰ ਰਹਿੰਦਾ ਸੀ। ਜਿਸ ਦੀ ਲੜਕੀ ਦਾ ਨਾਮ ਝੂਮਕ ਦੇਈ ਸੀ ਅਤੇ ਸੁੰਭ ਕਰਨ ਨਾਮ ਦੇ ਬੰਦੇ ਨਾਲ ਵਿਆਹੀ ਹੋਈ ਸੀ। ਸੁਭ ਕਰਨ ਇਕ ਸਧਾਰਨ ਮਨੁੱਖ ਸੀ ਪਰ ਉਸ ਦੀ ਪਤਨੀ ਝੂਮਕ ਦੇਈ ਬਹੁਤ ਸੁੰਦਰ ਸੀ। ਇਕ ਦਿਨ ਰਾਜੇ ਨੇ ਝੂਮਕ ਦੇਈ ਦੇਖ ਲਈ ਅਤੇ ਮਹਿਲ ਦੀ ਰਾਣੀ ਬਣਾਉਣ ਦਾ ਮਨ ਬਣਾ ਲਿਆ। ਅਨੇਕ ਉਪਾਵ ਰਾਜੇ ਨੇ ਝੂਮਕ ਦੇਈ ਨੂੰ ਰੀਝਾਉਣ ਦੇ ਕੀਤੇ ਪਰ ਉਹ ਨਾ ਮੰਨੀ। ਰਾਜਾ ਰਾਜ ਮਦ ਵਿੱਚ ਆ ਗਿਆ ਅਤੇ ਨੌਕਰ ਉਸ ਦੇ ਘਰ ਭੇਜ ਕੇ ਝੂਮਕ ਦੇਈ ਦਾ ਪਤੀ ਮਾਰ ਦਿੱਤਾ ਪਰ ਝੂਮਕ ਦੇਈ ਹੱਥ ਨਾ ਆਈ। ਝੂਮਕ ਦੇਈ ਨੇ ਪਤੀ ਦਾ ਬਦਲਾ ਲੈਣ ਲਈ ਮਨ ਬਣਾ ਲਿਆ ਅਤੇ ਰਾਜੇ ਨੂੰ ਲਿਖ ਭੇਜਿਆ ਕਿ ਰਾਣੀ ਬਣਾ ਲਵੇ ਮੈਂ ਆ ਜਾਵਾਂਗੀ। ਰਾਜੇ ਨੇ ਚਿੱਠੀ ਦੇਖ ਕੇ ਉਸ ਨੂੰ ਮਹਲ ਵਿੱਚ ਬੁਲਾ ਲਿਆ। ਰਾਜਾ ਉਸ ਨੂੰ ਲੈ ਕੇ ਇਕ ਪਲੰਘ ਤੇ ਪੈ ਗਿਆ। ਜਦ ਰਾਜਾ ਨੇ ਕਾਮਤ੍ਰ ਹੋ ਕੇ ਉਸ ਵੱਲ ਹੱਥ ਵਧਾਇਆ, ਝੂਮਕ ਦੇਈ ਨੇ ਉਸ ਵੇਲੇ ਕਟਾਰ ਮਾਰ ਕੇ ਰਾਜਾ ਮਾਰ ਦਿੱਤਾ ਅਤੇ ਉਸ ਪਰ ਕੱਪੜਾ ਪਾ ਕੇ ਮਹਿਲ ਵਿੱਚੋਂ ਨਿਕਲ ਗਈ। ਇਸ ਪਿੱਛੋਂ ਜਾ ਕੇ ਪਤੀ ਨਾਲ ਸਤੀ ਹੋ ਗਈ।

ਚਰਿਤ੍ਰ ੩੭੪ :

ਦੌਲਤਾਬਾਦ ਸ਼ਹਿਰ ਦਾ ਰਾਜਾ ਬਿਕਟ ਸਿੰਘ ਹੁੰਦਾ ਸੀ ਅਤੇ ਭਾਨਮੰਜਰੀ ਉਸ ਦੀ ਰਾਣੀ ਦਾ ਨਾਉਂ ਸੀ। ਉਸੇ ਸ਼ਹਿਰ ਵਿੱਚ ਇਕ ਭੀਮ ਸੈਨ ਨਾਮ ਦਾ ਸ਼ਾਹ ਰਹਿੰਦਾ ਸੀ ਜਿਸ ਦੀ ਇਸਤਰੀ ਦਾ ਨਾਮ ਆਫਤਾਬ ਦੇਵੀ ਸੀ। ਇਸਤਰੀ ਦੇ ਮਨ ਵਿੱਚ ਇਕ ਦਿਨ ਆਇਆ ਕਿ ਆਪਣੇ ਆਪ ਨੂੰ ਦੇਵੀ ਪ੍ਰਗਟ ਕਰਕੇ ਪੂਜਾ ਕਰਾਈ ਜਾਵੇ। ਸਾਰਿਆਂ ਦੇ ਦੇਖਦਿਆਂ ਉਹ ਸੌਂ ਗਈ। ਫਿਰ ਉਭੜਵਾਹੇ ਉੱਠ ਕੇ ਸਭ ਨੂੰ ਕਹਿ ਦਿੱਤਾ ਕਿ ਮੈਨੂੰ ਦੇਵੀ ਨੇ ਦਰਸ਼ਨ ਦਿੱਤੇ ਹਨ ਅਤੇ ਸਭ ਨੂੰ ਕਹਿ ਦਿੱਤਾ ਕਿ ਹੁਣ ਮੈਂ ਜਿਸ ਨੂੰ ਜੋ ਵਰ ਦਿਆਂਗੀ ਉਹ ਪੂਰਾ ਹੋ ਜਾਵੇਗਾ। ਲੋਕ ਪੈਰਾਂ ਤੇ ਪੈ ਕੇ ਵਰ ਮੰਗਣ ਲੱਗ ਪਏ। ਇਸ ਤਰ੍ਹਾਂ ਸਾਰਿਆਂ ਤੋਂ ਦੇਵੀ ਮਾਤਾ ਬਣ ਕੇ ਪੂਜਾ ਕਰਾਉਣ ਲੱਗ ਪਈ। ਗੱਲ ਰਾਜੇ ਤੱਕ ਪਹੁੰਚ ਗਈ ਕਿ ਇਸ ਸ਼ਹਿਰ ਵਿੱਚ ਹਿੰਗੁਲਾ ਦੇਵੀ ਪ੍ਰਗਟ ਹੋਈ ਹੈ। ਉਹ ਆਪਣੇ ਆਪ

ਨੂੰ ਜਗਤ ਮਾਤਾ ਕਹਾਉਂਦੀ ਹੈ।

ਨਵੀਂ ਦੇਵੀ ਪ੍ਰਗਟ ਹੋਣ ਨਾਲ ਸ਼ਹਿਰ ਦੇ ਬਾਕੀ ਜਿੰਨੇ ਪੰਡਤ, ਮੌਲਾਣੇ, ਜੋਗੀ ਜਾਂ ਸੰਨਿਆਸੀ ਸੀ ਸਭ ਦੀ ਮਾਨਤਾ ਘੱਟ ਗਈ ਅਤੇ ਆਮਦਨ ਘੱਟ ਗਈ। ਸਾਰੇ ਉਸ ਇਸਤਰੀ ਨੂੰ ਪਕੜ ਕੇ ਰਾਜੇ ਕੋਲ ਲੈ ਗਏ ਅਤੇ ਕਿਹਾ ਰਾਜਨ ਇਹ ਆਪਣੇ ਆਪ ਨੂੰ ਦੇਵੀ ਕਹਾਉਂਦੀ ਹੈ ਇਸ ਨੂੰ ਕਹੋ ਕਿ ਕੋਈ ਕਰਾਮਾਤ ਦਿਖਾਵੇ। ਯਾ ਫਿਰ ਇਹ ਆਪਣੇ ਆਪ ਨੂੰ ਭਵਾਨੀ ਨਾ ਕਹਾਵੇ। ਉਹ ਇਸਤਰੀ ਰਾਜੇ ਨੂੰ ਕਹਿਣ ਲੱਗੀ ਕਿ ਰਾਜਨ ਮੁਸਲਮਾਨ ਮਸਜਦ ਨੂੰ ਅੱਲ੍ਹਾ ਦਾ ਘਰ ਕਹਿੰਦੇ ਹਨ ਅਤੇ ਬ੍ਰਾਹਮਣ ਪੱਥਰ ਨੂੰ ਭਗਵਾਨ ਕਹਿੰਦੇ ਹਨ। ਪਹਿਲਾਂ ਇਹ ਕੋਈ ਕਰਾਮਾਤ ਕਰ ਕੇ ਦਿਖਾਉਣ ਫਿਰ ਮੈਂ ਭੀ ਕਰਾਮਾਤ ਕਰ ਕੇ ਵਿਖਾ ਦੇਵਾਂਗੀ।

ਰਾਜੇ ਨੇ ਸਭ ਨੂੰ ਉੱਚੀ ਅਵਾਜ਼ ਵਿੱਚ ਕਿਹਾ ਕਿ ਪਹਿਲਾਂ ਤੁਸੀਂ ਕਰਾਮਾਤ ਦਿਖਾਵੋ, ਨਹੀਂ ਤੁਹਾਡੀਆਂ ਜਟਾਂ ਮੁਨਵਾ ਦਿੱਤੀਆਂ ਜਾਣਗੀਆਂ, ਮੌਲਵੀਆਂ ਦੇ ਸਿਰ ਮੁੰਨ ਦਿੱਤੇ ਜਾਣਗੇ, ਪੱਥਰਾਂ ਦੇ ਠਾਕੁਰ ਨਦੀ ਵਿੱਚ ਰੋੜ੍ਹ ਦਿੱਤੇ ਜਾਣਗੇ।

ਸਾਰੇ ਨਿੰਮੋਝੂਣੇ ਹੋ ਕੇ ਬਹਿ ਗਏ, ਕੋਈ ਕਰਾਮਾਤ ਨਾ ਦਿਖਾ ਸਕਿਆ ਅਤੇ ਰਾਜੇ ਨੇ ਸਭ ਨੂੰ ਸੌ ਕੋਰੜੇ ਮਾਰਨ ਦੀ ਸਜ਼ਾ ਸੁਣਾ ਦਿੱਤੀ। ਫਿਰ ਦੇਵੀ ਨੂੰ ਕਿਹਾ ਕਿ ਹੁਣ ਤੂੰ ਆਪਣੀ ਕਰਾਮਾਤ ਦਿਖਾ। ਜਗ ਮਾਤਾ ਭਵਾਨੀ ਨੇ ਬੜੇ ਸੰਜੀਦਾ ਜਿਹਾ ਹੋ ਕੇ ਕਿਹਾ ਕਿ ਰਾਜਨ! ਪਹਿਲੀ ਕਰਾਮਾਤ ਅਸੀਂ ਕਟਾਰ (ਤਲਵਾਰ) ਨੂੰ ਮੰਨਦੇ ਹਾਂ, ਜਿਸ ਨਾਲ ਮੈਦਾਨ ਜਿੱਤਿਆ ਜਾਂਦਾ ਹੈ ਅਤੇ ਵੈਰੀ ਲਈ ਮੌਤ ਦਾ ਕਾਰਨ ਬਣਦੀ ਹੈ। ਦੂਸਰੀ ਕਰਾਮਾਤ ਮੌਤ ਹੈ, ਜੋ (ਭਲੇ ਚੰਗੇ ਬੰਦੇ ਨੂੰ ਮਿੱਟੀ ਦਾ ਢੇਰ ਬਣਾ ਦਿੰਦੀ ਹੈ) ਤੀਸਰੀ ਕਰਾਮਾਤ ਰਾਜੇ ਦੀ ਜ਼ੁਬਾਨ ਹੈ (ਇਹ ਜ਼ਬਾਨ ਹੈ ਜੇ ਚਾਹੇ ਤਾਂ ਬੰਦੇ ਨੂੰ ਮਾਲਾਮਾਲ ਕਰ ਦਿੰਦੀ ਹੈ ਅਤੇ ਜੇ ਚਾਹੇ ਬੰਦੇ ਨੂੰ ਫਾਹੇ ਲਾ ਦਿੰਦੀ ਹੈ। ਚੌਥੀ ਕਰਾਮਾਤ ਧਨ ਹੈ, ਜੋ ਬੰਦੇ ਨੂੰ ਪਰਸੂ ਤੋਂ ਪਰਸਾ ਅਤੇ ਪਰਸਰਾਮ ਜੀ ਬਣਾ ਦਿੰਦਾ ਹੈ।

ਫਿਰ ਹਿੰਗਲਾ ਦੇਵੀ ਨੇ ਰਾਜੇ ਨੂੰ ਕਿਹਾ ਕਿ ਸੱਚੀ ਗੱਲ ਹੈ ਕਿ ਇਹ ਜੋ ਜੋਗੀ ਮੌਲਾਣੇ, ਸੰਨਿਆਸੀ ਆਪਣੇ ਆਪ ਨੂੰ ਕਹਾਉਂਦੇ ਹਨ ਇਨ੍ਹਾਂ ਕੋਲ ਕੋਈ ਕਰਾਮਾਤ ਨਹੀਂ ਹੈ ਅਤੇ ਨਾ ਹੀ ਮੇਰੇ ਕੋਲ ਹੈ। ਇਹ ਸਭ ਲੋਕਾਂ ਨੂੰ ਮੂਰਖ ਬਣਾ ਕੇ ਲੁੱਟਣ ਦੇ ਢੰਗ ਹਨ। ਜੇ ਇਨ੍ਹਾਂ ਕੋਲ ਕੋਈ ਕਰਾਮਾਤ ਹੋਵੇ ਤਾਂ ਇਹ ਦਰ-ਦਰ ਮੰਗਦੇ ਕਿਉਂ ਫਿਰਨ। ਹੇ ਰਾਜਨ ਮੈਂ ਸੱਚੀ ਗੱਲ ਕਹੀ ਹੈ ਹੁਣ ਪਹਿਲਾਂ ਇਨ੍ਹਾਂ ਸਾਰਿਆਂ ਨੂੰ ਛੱਡ ਦੇਵੋ ਫਿਰ ਮੇਰੇ ਨਾਲ ਜੋ ਮਰਜ਼ੀ ਕਰਨਾ। ਰਾਜਾ ਸਹੀ ਗੱਲ ਸੁਣ ਕੇ ਖ਼ੁਸ਼ ਹੋ ਗਿਆ ਅਤੇ ਸਭ ਨੂੰ ਛੱਡ ਦਿੱਤਾ।

ਜੇ ਗ਼ੌਰ ਨਾਲ ਦੇਖਿਆ ਜਾਵੇ ਤਾਂ ਪਤਾ ਲੱਗੇਗਾ ਕਿ ਜਦ ਗੁਰੂ ਗੋਬਿੰਦ ਸਿੰਘ ਸਾਹਿਬ ਦਿੱਲੀ ਬਾਦਸ਼ਾਹ ਬਹਾਦਰ ਸ਼ਾਹ ਕੋਲ ਬੈਠੇ ਸਨ ਤਾਂ ਮੌਲਾਣਿਆਂ ਨੇ ਭੀ ਗੁਰੂ ਸਾਹਿਬ ਨੂੰ ਕੋਈ ਕਰਾਮਾਤ ਦਿਖਾਉਣ ਲਈ ਕਿਹਾ ਸੀ। ਤਾਂ ਗੁਰੂ ਸਾਹਿਬ ਨੇ ਭੀ ਮੌਲਾਣਿਆਂ ਨੂੰ ਇਹੀ ਗੱਲਾਂ ਕਹੀਆਂ ਸਨ। ਜਿਹੜੇ ਦਸਮ ਗ੍ਰੰਥ ਵਿਰੋਧੀ ਇਨ੍ਹਾਂ ਰਚਨਾਵਾਂ ਨੂੰ ਤਾਂਤ੍ਰਿਕ

ਮੱਤ ਦੇ ਕਵੀਆਂ ਦੀ ਕਿਰਤ ਕਹਿੰਦੇ ਹਨ ਅਸੀਂ ਉਨ੍ਹਾਂ ਨੂੰ ਪੁੱਛਦੇ ਹਾਂ ਕਿ ਕੀ ਤਾਂਤ੍ਰਿਕ ਕਵੀ ਅਜਿਹੇ ਮਨੋਹਰ ਅਤੇ ਉੱਤਮ ਗਿਆਨ ਦੀਆਂ ਗੱਲਾਂ ਲਿਖ ਸਕਦਾ ਹੈ ? ਇਸ ਦੀ ਦੂਸਰੀ ਮਿਸਾਲ ਜੇ ਕੋਈ ਉਨ੍ਹਾਂ ਕੋਲ ਹੈ ਤਾਂ ਪੇਸ਼ ਕਰਨ। ਇਸ ਤੋਂ ਅੱਗੇ ਗੁਰੂ ਸਾਹਿਬ ਨੇ ਦੇਵੀ ਰਾਹੀਂ ਸਿੱਧ ਕਰ ਦਿੱਤਾ ਹੈ ਕਰਾਮਾਤਾਂ ਦੇ ਢੋਂਗ ਰਚ ਕੇ ਅਖੌਤੀ ਧਾਰਮਕ ਬੰਦੇ ਲੋਕਾਂ ਨੂੰ ਲੁੱਟਦੇ ਹਨ।

ਚਰਿਤ੍ਰ ੩੯੭ :

ਪ੍ਰਿਰਥੀਪੁਰ ਦਾ ਰਾਜਾ ਪ੍ਰਿਥੀ ਸਿੰਘ ਸੀ ਅਤੇ ਲਾਲ ਮਤੀ ਉਸ ਦੀ ਰਾਣੀ ਸੀ। ਉਨ੍ਹਾਂ ਦੇ ਪੁੱਤਰ ਦਾ ਨਾਮ ਮੇਦਨੀ ਸਿੰਘ ਰਾਜੇ ਦੇ ਪੁੱਤਰ ਦਾ ਨਾਮ ਸੀ ਜੋ ਕਿ ਇਨਾਂ ਸੁੰਦਰ ਸੀ ਕਿ ਇਸਤਰੀਆਂ ਉਸ ਨੂੰ ਦੇਖਦੀਆਂ ਹੀ ਰਹਿ ਜਾਂਦੀਆਂ ਸਨ। ਉਸੇ ਸ਼ਹਿਰ ਦੇ ਇਕ ਸ਼ਾਹੂਕਾਰ ਦੀ ਲੜਕੀ ਚਪਲਾ ਦੇਈ ਸੀ ਜੋ ਮਾਨੋ ਸੋਨੇ ਦੇ ਸਾਂਚੇ ਵਿੱਚ ਢਾਲ ਕੇ ਬਣਾਈ ਸੀ। ਰਾਜੇ ਦੇ ਪੁੱਤਰ ਨੇ ਜਦ ਉਸਨੂੰ ਦੇਖਿਆ ਤਾਂ ਦੇਖਦਿਆਂ ਹੀ ਮਤਵਾਲਾ ਹੋ ਗਿਆ। ਝਟ ਉਸ ਨੇ ਇਕ ਗੋਲੀ ਬੁਲਾਈ ਅਤੇ ਕਿਹਾ ਕਿ ਜੇ ਤੂੰ ਚਪਲਾ ਦੇਈ ਨੂੰ ਇਥੇ ਲੈ ਆਵੇਂ ਤਾਂ ਮੂੰਹ ਮੰਗਿਆ ਇਨਾਮ ਦੇਵਾਂਗਾ। ਉਹ ਮੋਮੋ-ਠਗਣੀ ਬਣ ਕੇ ਸ਼ਾਹ ਦੀ ਬੇਟੀ ਕੋਲ ਗਈ ਅਤੇ ਜਾ ਕੇ ਅਨੇਕਾਂ ਢੰਗ ਵਰਤੇ ਪਰ ਚਪਲਾ ਦੇਈ ਕਾਬੂ ਨਾ ਆਈ। ਅੰਤ ਉਸ ਗੋਲੀ ਨੇ ਕਿਹਾ ਕਿ ਤੇਰੇ ਪਿਤਾ ਨੇ ਜੋ ਨਵਾਂ ਸੁੰਦਰ ਮਹਿਲ ਬਣਾਇਆ ਹੈ ਚੱਲ ਉਹ ਦੇਖ ਕੇ ਆਈਏ। ਡੋਲੀ ਵਿੱਚ ਬਿਠਾ ਕੇ ਚਾਰੇ ਪਾਸੇ ਪਰਦੇ ਕਰ ਦਿੱਤੇ ਅਤੇ ਧੋਖੇ ਨਾਲ ਰਾਜ ਕੁਮਾਰ ਕੋਲ ਲੈ ਗਈ। ਜਦ ਚਪਲਾ ਦੇਈ ਰਾਜ ਕੁਮਾਰ ਕੋਲ ਪਹੁੰਚੀ ਤਾਂ ਸਮਝ ਗਈ ਕਿ ਮੇਰੇ ਨਾਲ ਧੋਖਾ ਹੋਇਆ ਹੈ। ਧਰਮ ਬਚਾਉਣ ਲਈ ਫਿਰ ਇਕ ਚਾਲ ਚੱਲੀ। ਚੀਕ ਮਾਰ ਕੇ ਧਰਤੀ ਤੇ ਲਿਟ ਗਈ ਅਤੇ ਕਹਿਣ ਲੱਗੀ ਹਾਏ ਮੈਨੂੰ ਬਿੱਛੂ ਨੇ ਡੱਸ ਲਿਆ ਹੈ ਮੇਰੀ ਕਿਸਮਤ ਹੀ ਖ਼ਰਾਬ ਹੈ, ਮੈਂ ਰਾਜ ਕੁਮਾਰ ਨੂੰ ਮਿਲਣ ਆਈ ਸੀ ਪਰ ਬਿੱਛੂ ਨੇ ਡੱਸ ਕੇ ਮੇਰੀ ਜਾਨ ਕੱਢ ਦਿੱਤੀ। ਰਾਜ ਕੁਮਾਰ ਨੂੰ ਕਹਿਣ ਲੱਗੀ ਕਿ ਹੁਣ ਮੈਂ ਘਰ ਨੂੰ ਜਾਂਦੀ ਹਾਂ ਦੋ ਤਿੰਨ ਦਿਨ ਨੂੰ ਠੀਕ ਹੋ ਕੇ ਫਿਰ ਤੇਰੇ ਕੋਲ ਆਵਾਂਗੀ। ਇਸ ਤਰ੍ਹਾਂ ਰਾਜ ਕੁਮਾਰ ਨੂੰ ਬੁੱਧੂ ਬਣਾ ਕੇ ਆਪਣਾ ਧਰਮ ਬਚਾ ਲਿਆ।

# ਸਾਰਾਂਸ਼

ਸ੍ਰੀ ਦਸਮ ਗ੍ਰੰਥ ਸਾਹਿਬ ਦੇ ਇਸ ਭਾਗ ਦਾ ਅਧਿਐਨ ਕਰਨ ਪਿੱਛੋਂ ਹੇਠ ਲਿਖੇ ਤੱਥ ਪ੍ਰਗਟ ਹੋ ਰਹੇ ਹਨ।

1. ਇਸ ਵਿੱਚ ਆਈਆਂ ਸਾਰੀਆਂ ਕਥਾਵਾਂ ਵਿੱਚੋਂ 80% ਕਥਾਵਾਂ ਰਾਜੇ, ਰਾਣੀਆਂ, ਅਮੀਰਜ਼ਾਦਿਆਂ ਅਤੇ ਵੱਡੇ-ਵੱਡੇ ਧਨਾਢ ਸ਼ਾਹੂਕਾਰਾਂ ਦੇ ਜੀਵਨ ਨਾਲ ਸੰਬੰਧਿਤ ਹਨ। ਇਨ੍ਹਾਂ ਸਾਰਿਆਂ ਦਾ ਭੋਜਨ, ਸਰੀਰ ਲਈ ਪੌਸ਼ਟਿਕ ਤੱਤਾਂ ਨਾਲ ਭਰਪੂਰ ਹੋਣ ਦੇ ਨਾਲ, ਨਸ਼ਿਆਂ ਦਾ ਸੇਵਨ ਭੀ ਖੁੱਲ੍ਹਾ ਕਰਦੇ ਹਨ। ਰੱਬੀ ਭੈ ਤੋਂ ਵਾਂਝੇ ਅਤੇ ਕਿਸੇ ਧਾਰਮਿਕ ਗੁਰੂ ਦੇ ਗਿਆਨ ਕੁੰਡੇ ਤੋਂ ਬਗ਼ੈਰ ਇਨ੍ਹਾਂ ਦੀ ਜੀਵਨ ਸ਼ੈਲੀ ਜੰਗਲ ਦੇ ਹਾਥੀ ਵਰਗੀ ਹੁੰਦੀ ਸੀ।

ਰਾਜਿਆਂ, ਅਮੀਰਜ਼ਾਦਿਆਂ ਨੂੰ ਫਿਰ ਭੀ ਆਪਣੀ ਰਿਆਸਤ ਅਤੇ ਮਿਲਖਾਂ ਦੀ ਦੇਖ-ਰੇਖ ਅਤੇ ਹਿਫਾਜ਼ਤ ਲਈ ਸਮਾਂ ਦੇਣਾ ਪੈਂਦਾ ਸੀ ਪਰ ਰਾਣੀਆਂ ਜਾਂ ਸ਼ਾਹੂਕਾਰਨੀਆਂ ਨੂੰ ਤਾਂ ਸਾਰਾ ਦਿਨ ਕੁਰਾਫਾਤਾਂ ਤੋਂ ਸਿਵਾਇ ਹੋਰ ਕੋਈ ਕੰਮ ਹੀ ਨਹੀਂ ਸੀ। ਫਿਰ ਇਨ੍ਹਾਂ ਰਾਜਿਆਂ ਦੀਆਂ ਕਈ-ਕਈ ਰਾਣੀਆਂ ਹੁੰਦੀਆਂ ਸਨ। ਇਸ ਲਈ ਕਈ ਰਾਣੀਆਂ ਗ੍ਰਿਸਤੀ ਜੀਵਨ ਦੇ ਅਨੰਦ ਨੂੰ ਤਰਸਦੀਆਂ ਰਹਿੰਦੀਆਂ ਸਨ। ਇਸ ਲਈ ਮਹਾਰਾਜ ਨੇ ਲਿਖਿਆ ਹੈ:

**ਏਕ ਮਦੀ ਦੂਜੇ ਤਰੁਣ ਤੀਜੇ ਅਤਿ ਧਨ ਧਾਮ॥**
**ਪਾਪ ਕਰੇ ਬਿਨ ਕਝੋਂ ਬਚੈ ਬਚੈ ਬਚਾਵੈ ਰਾਮ॥** (ਚਰਿਤ੍ਰ 183)

2. ਦੂਸਰੇ ਨੰਬਰ ਤੇ ਅਖੌਤੀ, ਸੰਤ, ਮਹੰਤ ਅਤੇ ਜੋਗੀ ਆਦਿ ਆਉਂਦੇ ਹਨ। ਜੋ ਸਿਰਫ਼ ਭੇਖ ਦੇ ਸੰਤ ਸਨ ਪਰ ਅੰਦਰੋਂ ਥੋਥੇ ਸਨ ਅਤੇ ਭੇਖ ਰਾਹੀਂ ਲੋਕਾਂ ਨੂੰ ਠੱਗਦੇ ਸਨ। ਜਿਸ ਤਰ੍ਹਾਂ ਅੱਜਕੱਲ੍ਹ ਬਾਪੂ ਆਸਾ ਰਾਮ, ਉਸ ਦੇ ਪੁੱਤਰ ਨਾਰਾਇਣ ਸਾਂਈ ਅਤੇ ਸਿਰਸਾ ਵਾਲੇ ਸਾਧ ਦੇ ਗੁੱਝੇ ਰਾਜ਼ ਅਖ਼ਬਾਰਾਂ ਰਾਹੀਂ ਪ੍ਰਗਟ ਹੋ ਰਹੇ ਹਨ।

3. ਜੇ ਕੋਈ ਪੈਸਾ ਕਮਾਉਣ ਦੇ ਲਾਲਚ ਵਿੱਚ ਵਿਦੇਸ਼ ਚਲਾ ਜਾਵੇ ਅਤੇ ਕਾਫ਼ੀ ਸਮੇਂ ਤੱਕ ਵਾਪਸ ਨ ਆਏ ਤਾਂ ਇਕ ਜਵਾਨ ਇਸਤਰੀ ਲਈ ਮਨ ਦੀਆਂ ਖ਼ਾਹਸ਼ਾਂ ਨੂੰ ਦਬਾ ਕੇ ਰੱਖਣਾ ਬਹੁਤ ਮੁਸ਼ਕਲ ਹੈ। ਇਸ ਵਿਸ਼ੇ ਤੇ ਭੀ ਅੱਜਕੱਲ ਵਿਦੇਸ਼ੀ ਲਾੜੇ-ਲਾੜੀਆਂ ਦੀਆਂ ਖ਼ਬਰਾਂ ਨਸ਼ਰ ਹੋ ਰਹੀਆਂ ਹਨ।

4. ਜਦ ਸਰੀਰਿਕ, ਮਾਨਸਿਕ ਅਤੇ ਬੌਧਿਕ ਪੱਖ ਨੂੰ ਅਣਡਿੱਠ ਕਰਕੇ ਵਿਆਹ ਦੇ ਸਮਾਜਕ ਬੰਧਨਾਂ ਵਿੱਚ ਇਸਤਰੀ ਪੁਰਸ਼ ਬੱਝ ਜਾਣ ਤਾਂ ਜੋੜੀ ਬਹੁਤੀ ਦੇਰ ਨਹੀਂ ਨਿਭਦੀ। ਇਸ ਤਰ੍ਹਾਂ ਦੀਆਂ ਅਨੇਕਾਂ ਕਹਾਣੀਆਂ ਇਨ੍ਹਾਂ ਚਰਿਤ੍ਰਾਂ ਵਿੱਚ ਮਿਲ ਜਾਂਦੀਆਂ ਹਨ।

5. ਇਨ੍ਹਾਂ ਕਹਾਣੀਆਂ ਤੋਂ ਇਹ ਤੱਥ ਭੀ ਪ੍ਰਗਟ ਹੋ ਰਿਹਾ ਹੈ ਕਿ ਇਸਤਰੀ ਹੋਰ ਸਭ

ਕੁਝ ਬਰਦਾਸ਼ਤ ਕਰ ਸਕਦੀ ਹੈ ਪਰ ਸੌਂਕਣ ਦੀ ਚੜ੍ਹਤ ਅਤੇ ਵਡਿਆਈ ਬਰਦਾਸ਼ਤ ਨਹੀਂ ਕਰ ਸਕਦੀ ਅਤੇ ਸੌਂਕਣ ਨੂੰ ਆਪਣੇ ਰਸਤੇ ਤੋਂ ਹਟਾਉਣ ਲਈ ਹਰ ਇਕ ਹੱਦ ਪਾਰ ਕਰ ਸਕਦੀ ਹੈ।

6. ਰਾਜ-ਹਠ, ਬਾਲ-ਹਠ, ਤ੍ਰਿਆ-ਹਠ, ਆਦਿ ਕਾਲ ਤੋਂ ਸਾਡੇ ਦੇਸ ਵਿੱਚ ਪ੍ਰਸਿੱਧ ਹੈ। ਸੋ, ਇਸਤਰੀ ਜਦ ਆਪਣੇ ਹੱਠ ਤੇ ਆ ਜਾਵੇ ਤਾਂ ਕੋਈ ਉਸ ਨੂੰ ਮੋੜ ਨਹੀਂ ਸਕਦਾ। ਜਦੋਂ ਇਹ ਹੱਠ ਸ਼ੁਭ ਕੰਮ ਲਈ ਹੋਵੇ ਤਾਂ ਦੇਵੀ ਕਹਿਲਾਉਂਦੀ ਹੈ ਅਤੇ ਜਦ ਦੂਸਰੇ ਪਾਸੇ ਦਾ ਹੋਵੇ ਤਾਂ ਨਰਕਗਾਮੀ ਬਣ ਜਾਂਦੀ ਹੈ।

7. ਪਤੀ-ਪਤਨੀ ਦਾ ਧਰਮ ਅਤੇ ਨਿਸ਼ਠਾ ਇਕ ਹੋਣ ਨਾਲ ਸੁਖੀ ਗ੍ਰਿਸਤੀ ਜੀਵਨ ਬਤੀਤ ਹੁੰਦਾ ਹੈ।

8. ਵਿਗਿਆਨ ਹੁਣ ਇਸ ਗੱਲ ਨੂੰ ਮੰਨ ਗਿਆ ਹੈ ਕਿ ਪੁਰਸ਼ ਦੇ ਮੁਕਾਬਲੇ ਇਸਤਰੀ ਦਾ ਦਿਮਾਗ਼ ਤੇਜ਼ ਹੁੰਦਾ ਹੈ ਅਤੇ ਸਰੀਰਿਕ ਜੁੱਸੇ ਲਈ ਪੁਰਸ਼ ਬਲਵਾਨ ਹੈ। ਇਸ ਦੇ ਪ੍ਰਮਾਣ ਲਈ ਅੱਜ ਸਾਡੇ ਦੇਸ ਵਿੱਚ ਲੜਕੀਆਂ ਹਰ ਖੇਤਰ ਵਿੱਚ ਲੜਕਿਆਂ ਨਾਲੋਂ ਅੱਗੇ ਜਾ ਰਹੀਆਂ ਹਨ। ਜਦ ਤੀਖਣ ਬੁੱਧੀ ਦੇ ਸਾਮ੍ਹਣੇ ਸਖਤ ਜੁੱਸਾ ਅੜਚਣ ਪਾਵੇ ਤਾਂ ਤੀਖਣ ਬੁੱਧ ਹੀ ਚਰਿਤ੍ਰੋ ਪਖਯਾਨ ਦਾ ਚਰਿਤ੍ਰ ਬਣ ਜਾਂਦੀ ਹੈ। ਇਸ ਲਈ ਮਹਾਰਾਜ ਵਾਰ-ਵਾਰ ਲਿਖਦੇ ਹਨ, ਮੂਰਖ ਭੇਦ ਨਹੀਂ ਪਾ ਸਕਿਆ, ਮੂਰਖ ਛਲਿਆ ਗਿਆ ਇਤਿਅਦਿ।

9. ਇਨ੍ਹਾਂ ਕਹਾਣੀਆਂ ਦੇ ਕਈ ਪਾਤਰ ਧਾਰਮਿਕ ਗ੍ਰੰਥਾਂ ਦੇ ਗਿਆਤਾ ਅਤੇ ਵਿਆਕਰਨ ਕੰਠ ਵਾਲੇ ਵੀ ਸੀ, ਪਰ ਜਦ ਕਾਮ ਦਾ ਵੇਗ ਆਇਆ, ਪੜ੍ਹਿਆ-ਗੁੜ੍ਹਿਆ ਸਭ ਪਾਣੀ ਵਾਂਗ ਵਹਿ ਗਿਆ।

10. ਇਸ ਵਿੱਚ ਪੁਰਸ਼ ਚਰਿਤ੍ਰ ਭੀ ਹਨ ਜੋ ਦਸਮ ਗ੍ਰੰਥ ਵਿਰੋਧੀਆਂ ਨੂੰ ਦਿਖਦੇ ਨਹੀਂ ਹਨ।

11. ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸਤਰੀ ਸੁਭਾ ਦੇ ਤਿੰਨ ਪੱਖ ਪੇਸ਼ ਕੀਤੇ ਹਨ, ਕੁਚੱਜੀ, ਸੁਚੱਜੀ ਅਤੇ ਗੁਣਵੰਤੀ ਅਤੇ ਇਹ ਤਿੰਨੇ ਪੱਖ ਇਨ੍ਹਾਂ ਚਰਿਤ੍ਰਾਂ ਵਿੱਚੋਂ ਚਿੱਟੇ ਦਿਨ ਵਾਂਗ ਪ੍ਰਗਟ ਹੋ ਰਹੇ ਹਨ। ਲਿਖਣ ਦਾ ਢੰਗ ਵੀ ਐਸਾ ਚੁਣਿਆ ਗਿਆ ਹੈ ਕਿ ਪਹਿਲਾਂ ਅੱਠ-ਦਸ ਚਰਿਤ੍ਰ ਕੁਚੱਜੀਆਂ ਬਾਰੇ, ਫਿਰ ਇਕ ਦੋ ਚਰਿਤ੍ਰ ਸੁਚੱਜੀਆਂ ਦੇ ਲਿਖੇ ਹਨ। ਅਖ਼ੀਰ ਤੱਕ ਇਹੀ ਸਿਲਸਿਲਾ ਚਲ ਰਿਹਾ ਹੈ ਤਾਂ ਕਿ ਪਾਠਕ ਦੋਨੋਂ ਪੱਖ ਦੇਖ ਕੇ ਸਹੀ ਨਿਰਨਾ ਲੈ ਸਕਣ।

12. ਵੱਡੇ ਤੋਂ ਵੱਡਾ ਗਿਆਨਵਾਨ, ਬਲਵਾਨ ਅਤੇ ਸਰਬ ਕਲਾ ਸੰਪੰਨ ਬੰਦਾ ਜਦ ਨਸ਼ਿਆਂ ਦੀ ਦਲਦਲ ਵਿੱਚ ਫਸ ਜਾਵੇ ਤਾਂ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ।

ਜੇ ਇਹ ਸਾਰੀ ਰਚਨਾ ਵੀਚਾਰ ਕੇ ਪੜ੍ਹੀ ਜਾਵੇ ਤਾਂ ਦਾਰਸ਼ਨਿਕ, ਸਿਧਾਂਤਿਕ, ਸਾਹਿਤਿਕ ਪੱਖੋਂ ਅਤੇ ਸਮਾਜਿਕ ਤਾਣੇ-ਬਾਣੇ ਨੂੰ ਠੀਕ ਰੱਖਣ ਲਈ ਇਕ ਅਨਮੋਲ ਖ਼ਜ਼ਾਨਾ ਹੈ। ਪਰ ਦਸਮ ਗ੍ਰੰਥ ਵਿਰੋਧੀਆਂ ਦੇ ਚਸ਼ਮੇ ਰਾਹੀਂ ਦੇਖਣ ਵਾਲਿਆਂ ਲਈ ਇਹ ਕੰਜਰ ਬਾਣੀ ਹੀ ਰਹੇਗੀ। ਕੀ ਕਰਨ ਵਿਚਾਰੇ! ਜਦ ਪਰਮੇਸ਼ਰ ਨੇ ਹੀ ਬੁੱਧ ਫੇਰ ਦਿੱਤੀ।

# ਗੁਰਮਤਿ ਵਿਚਾਰ ਕੇਂਦਰ ਦੀ ਸੇਵਾ ਦਾ ਵੇਰਵਾ

ਪਿਛਲੇ ਤਕਰੀਬਨ ਚੌਦਾਂ ਸਾਲਾਂ ਤੋਂ ਸਿੱਖ ਧਰਮ ਦੇ ਇਤਿਹਾਸ, ਸਿੱਖੀ ਸਿਧਾਂਤ, ਗੁਰ ਸ਼ਬਦ ਵੀਚਾਰ ਅਤੇ ਚਲੰਤ ਮਸਲਿਆਂ ਬਾਰੇ ਛੋਟੇ ਛੋਟੇ ਟ੍ਰੈਕਟ ਲਿਖ ਕੇ ਧਾਰਮਿਕ ਜੋੜ ਮੇਲਿਆਂ ਤੇ ਭੇਟਾ ਰਹਿਤ ਵੰਡੇ ਜਾ ਰਹੇ ਹਨ। ਇਨ੍ਹਾਂ ਟ੍ਰੈਕਟਾਂ ਦੀ ਗਿਣਤੀ ਹੁਣ 119 ਤੱਕ ਪੁੱਜ ਗਈ ਹੈ। ਰਣਜੀਤ ਨਗਰ ਵਿੱਚ ਦੋ ਧਾਰਮਿਕ ਅਸਥਾਨਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਪਾਠ ਦੀ ਸੰਥਿਆ ਦੀ ਸੇਵਾ ਚੱਲ ਰਹੀ ਹੈ। ਇਸ ਤੋਂ ਇਲਾਵਾ ਸਕੂਲੀ ਬੱਚਿਆਂ ਨੂੰ ਕੀਰਤਨ ਅਤੇ ਗਤਕਾ ਵੀ ਸਿਖਾਇਆ ਜਾ ਰਿਹਾ ਹੈ। ਬੱਚਿਆਂ ਨੇ ਇਹਨਾਂ ਵਿਸ਼ਿਆਂ ਦੇ ਮੁਕਾਬਲਿਆਂ ਵਿੱਚ ਉਚ ਪੱਧਰੀ ਇਨਾਮ ਪ੍ਰਾਪਤ ਕੀਤੇ ਹਨ। ਸਿੱਖੀ ਪ੍ਰਚਾਰ ਅਤੇ ਸਿੱਖ ਵਿਰੋਧੀ ਪ੍ਰਚਾਰ ਨੂੰ ਠੱਲ ਪਾਉਣ ਲਈ ਹੇਠ ਲਿਖੀਆਂ ਪੁਸਤਕਾਂ ਅਤੇ ਕਿਤਾਬਚੇ ਵੀ ਪ੍ਰਕਾਸ਼ਿਤ ਕੀਤੇ ਹਨ ।

1. "ਸਭ ਦੁਸ਼ਟ ਝਖ ਮਾਰਾ" ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੀਆਂ ਲਿਖਤਾਂ ਦਾ ਉੱਤਰ ।
2. "ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਕ ਅਤੇ ਅਧਿਆਤਮਕ ਪੱਖ" ।
3. "ਕਾਮਰੇਡੀ ਸਿੱਖਾਂ ਦੇ ਕੌਤਕ" – ਭਾਗ 1 ਅਤੇ 2 ।
4. "ਸ੍ਰੀ ਦਸਮ ਗ੍ਰੰਥ ਸਾਹਿਬ ਪ੍ਰਸ਼ਨੋਤਰੀ" ।
5. "ਸਤਿਗੁਰ ਬਾਝਹੁ ਗੁਰ ਨਹੀ ਕੋਈ" ਰਾਧਾ ਸੁਆਮੀ, ਨਿਰੰਕਾਰੀ ਅਤੇ ਕੂਕਿਆਂ ਬਾਰੇ ।
6. "ਗੰਜੇ ਸ਼ਹੀਦਾਂ" ਜੋਗੀ ਅਲ੍ਹਾ ਯਾਰ ਖਾਂ ਦੀ ਕਵਿਤਾ ਔਖੇ ਅੱਖਰਾਂ ਦੇ ਅਰਥਾਂ ਸਮੇਤ ।
7. ਗਿਆਨੀ ਦਿੱਤ ਸਿੰਘ ਦਾ ਸਾਧੂ ਦਯਾਨੰਦ ਨਾਲ ਸੰਵਾਦ ।
8. "ਪੰਥ ਕਰੂਗਾ ਫੈਸਲਾ"
9. "ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਵਾਲਾਂ ਦੇ ਜਵਾਬ ਦਾ ਜਵਾਬ ।
10. ਇੱਕ ਸੌ ਪ੍ਰਕਾਸ਼ਿਤ ਟ੍ਰੈਕਟਾਂ ਦਾ ਸੰਗ੍ਰਹਿ ਗੁਰਮਤਿ ਸੇਧਾਂ ਭਾਗ 1,2,3 ਅਤੇ 4
11. ਬਾਬੇ ਦੀ ਬਗ਼ਦਾਦ ਫੇਰੀ (ਅੱਖੀ ਦੇਖੀ, ਹੱਡ ਬੀਤੀ)
12. ਨਕਲੀ ਸਿੱਖ ਪ੍ਰਬੋਧ ਲੇਖਕ ਗਿਆਨੀ ਦਿੱਤ ਸਿੰਘ ਜੀ (ਸੰਪਾਦਨਾ)
13. ਵਿਰਲੈ ਕਿਨੈ ਵੀਚਾਰਿਆ (ਇਕ ਪੜਚੋਲ ਅਤੇ ਸਹੀ ਤੱਥ)
14. ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਿਕ ਅਤੇ ਅਧਿਆਤਮਿਕ ਪੱਖ (ਛਪਾਈ ਅਧੀਨ)
15. ਆਦਿ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸੁਮੇਲਤਾ (ਛਪਾਈ ਅਧੀਨ)